ਨੀਤਿ ਪੁਸ਼ਪਾਵਲੀ

# ਬ੍ਰਿੰਦ ਸਾਰ

## ਸਟੀਕ

ਰਚਿਤ

## ਭਾਈ ਆਯਾ ਸਿੰਘ

[ਪੰਜਾਬ ਪਰੌਵਿਨਸ਼ੀਅਲ ਸਰਵਿਸ]

---

ਸੰਮਤ ੪੨੨ ਨਾ:



---

ਭਾਈ ਵਜ਼ੀਰਸਿੰਘ ਮੈਨੇਜਰ ਦੇ ਯਤਨ ਨਾਲ
ਵਜ਼ੀਰਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪੀ॥

ਨੀਤਿ ਪੁਸ਼ਪਾਵਲੀ

# ਬ੍ਰਿੰਦ ਸਾਰ

## ਸਟੀਕ


ਰਚਿਤ

ਭਾਈ ਆਧਾ ਸਿੰਘ

[ਪੰਜਾਬ ਪਰੌਵਿਨਸ਼ੀਅਲ ਸਰਵਿਸ]


---


ਸੰਮਤ ੪੩੨ ਨਾਃ





ਭਾਈ ਵਜ਼ੀਰਸਿੰਘ ਮੈਨੇਜਰ ਦੇ ਯਤਨ ਨਾਲ
ਵਜ਼ੀਰਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪੀ ॥

੧ ਵੇਰ ੧੦੦੦ ਕਾਪੀ




ਮੋਖ




ੴ

# ਭੂਮਿਕਾ ।

ਇਹ ਬਾਤ ਪ੍ਰਸਿੱਧ ਹੈ ਕਿ ਇਸ ਦੇਸ਼ ਦੇ ਕਵੀ ਅਰ ਵਿਸ਼ੇਖ ਕਰਕੇ ਉਹ ਕਵੀ ਜੋ ਕਾਵਯ ਅਥਵਾ ਸਾਹਿਤ ਪੁਸਤਕਾਂ ਦੇ ਗਯਾਤਾ ਹਨ ਉਕਤੀ ਯੁਕਤੀ ਅਲੰਕਾਰ ਰਸ ਭਾਵ ਧੁਨੀ ਆਦਕ ਵਿਚ ਸ਼ਿਰੋਮਣੀ ਹਨ । ਕਵਿਤਾ ਦੇ ਗ੍ਰੰਥ ਬਹੁਧਾ ਸਿੰਗਾਰ ਰਸ ਵਿਖੇ ਪ੍ਰਕਾਸ਼ ਹੋਏ ਹਨ, ਇਸ ਕਾਰਣ ਉਨ੍ਹਾਂ ਥੋਂ ਇਸਤ੍ਰੀਆਂ ਮਨ ਇਛਿਤ ਲਾਭ ਨਹੀਂ ਉਠਾ ਸਕਦੀਆਂ। ਮੈਨੂੰ ਗੁਰਮੁਖੀ ਅਖਰਾਂ ਵਿਚ ਐਸੀ ਪੋਥੀ ਦੀ ਲੋੜ ਮਲੂਮ ਹੋਈ, ਜਿਸ ਵਿਚ ਨੀਤੀ ਬਚਨਾਂ ਨਾਲ ਪੂਰਤ ਕਵਿਤਾ ਹੋਵੇ ਅਰ ਨਰ ਨਾਰੀ ਦੋਹਾਂ ਨੂੰ ਲਾਭ ਦਾਯਕ ਹੋਵੇ ।

ਇਸ ਮਨੋਰਥ ਦੇ ਪੂਰਾ ਕਰਨ ਲਈ ਬ੍ਰਿੰਦ ਸਤਸਯਾ ਪੁਸਤਕ ਵਿਚੋਂ ਸਿੰਗਾਰ ਭਾਵ ਆਦਕ ਦੇ ਦੋਹਰੇ ਛਡਕੇ ਇਹ ਸਾਰ ਤਿਯਾਰ ਕੀਤਾ ਹੈ ਅਰ ਹਰੇਕ ਵਿਸ਼ੇ ਦੇ ਦੋਹਰੇ ਪ੍ਰਕਰਣ ਮੂਜਬ ਸੰਗ੍ਰਹ ਕਰਕੇ ਲਿਖੇ ਹਨ-ਇਸ ਤਰਤੀਬ ਨਾਲ ਪ੍ਰਮਾਣਾਂ ਲਈ ਬਹੁਤ ਸਹਾਇਤਾ ਮਿਲੇਗੀ ਅਰ ਅਗੇ ਵਾਙੂ ਸਾਰੀ ਪੋਥੀ ਦੇ ਪਤਰੇ ਫੋਲਣੇ ਨਹੀਂ ਪੈਣਗੇ ।

ਹਰੇਕ ਦੋਹਰੇ ਦੇ ਹੇਠ ਉਸਦੇ ਅਰਥ ਟੀਕਾ ਵਜੋਂ ਲਿਖ ਦਿਤੇ ਹਨ ਕਿਉਂ ਜੋ ਪਾਠਕ ਅਧਯਾਪਕ ਦੀ ਸਹਾਯਤਾ ਬਿਨਾ ਇਸ ਪੋਥੀ ਨੂੰ ਆਪ ਵਿਚਾਰ ਲੈਣ। ਜੇ ਕਿਸੇ ਪਾਠਕ ਜਨ ਨੂੰ ਇਸ

ਪੁਸਤਕ ਦੇ ਪੜ੍ਹਿਆਂ ਕੁਛ ਲਾਭ ਪਹੁੰਚੇਗਾ ਤਾਂ ਮੈਂ ਸਮਝਾਂਗਾ ਕਿ ਮੇਰਾ ਪਰਿਸ਼੍ਰਮ ਸਫਲ ਹੋਯਾ।

ਬ੍ਰਿੰਦ ਕਵੀ ਨੇ ਉੱਤਮ ਢੰਗ ਪਰ ਨੀਤੀ ਬਚਨ ਲਿਖੇ ਹਨ, ਇਕ ਤੁਕ ਵਿਚ ਨੀਤੀ ਹੈ ਅਰ ਦੂਜੀ ਵਿਚ ਉਸਦੀ ਪੁਸ਼ਟਤਾ ਲਈ ਮਨੋਹਰ ਦ੍ਰਿਸ਼ਟਾਂਤ ਦਿਤਾ ਹੈ।

ਇਸ ਕਵੀ ਨੇ ਨਿਮ੍ਰ ਲਿਖਤ ਦੋਹਰਿਆਂ ਵਿਚ ਪੁਸਤਕ ਰਚਨ ਦੀ ਤਾਰੀਖ ਤੇ ਸਥਾਨ ਦਾ ਪਤਾ ਲਿਖਿਆ ਹੈ।

**ਸਮੈ ਸਾਰ ਦੋਹਾਨਿ ਕੈ ਸੁਨਤ ਹੋਤਿ ਮਨਮੋਦਿ,**
**ਪ੍ਰਗਟਿਭਯੋ ਯਹਿ ਸੱਤਸਯਾ ਭਾਖਾਬ੍ਰਿੰਦਬਿਨੋਦ।**
**ਸੰਬਤ ਸਸਿ ਰਸ ਵਾਰ ਸਸਿ ਕਾਤਕ ਸੁਦਿ ਸਸਿ ਵਾਰ, ਛਾਂਤੇ ਢਾਕੇ ਸ਼ਹਰੁ ਮੈਂ ਉਪਜਯੋ ਪ੍ਰਹਮ ਪ੍ਰਚਾਰ।**

ਅਰਥ—ਸਮੈਸਾਰ ਦੋਹਰੇ ਸੁਣ ਕੇ ਮਨ ਨੂੰ ਖੁਸ਼ੀ ਹੁੰਦੀ ਹੈ, ਇਹ ਸਤਸਯਾ ਪ੍ਰਗਟ ਹੋਯਾ, ਬ੍ਰਿੰਦ ਨੇ ਇਸ ਨੂੰ ਮਨੋਹਰ ਭਾਖਾ ਵਿਚ ਬਨਾਯਾ।

ਸੰਮਤ ੧੭੬੧ ਵਿਕ੍ਰਮਾਦਿਤ ਵਿਚ ਕਤਕ ਸੁਦਿ ਸੋਮਵਾਰ ਢਾਕੇ ਸ਼ਹਰ ਵਿਖੇ ਇਹ ਜਗਤ ਪ੍ਰਚਾਰਕ ਗ੍ਰੰਥ ਪ੍ਰਕਾਸ਼ ਹੋਯਾ।

੨੦ ਹਾੜ ਸੰਮਤ ੪੬੨ ਨਾ: — ਆਯਾ ਸਿੰਘ

੧ ੴਸਤਿਗੁਰਪ੍ਰਸਾਦਿ ॥

## ਉਚੀ ਪਦਵੀ।

**ਬਹੁਗੁਨ ਸ੍ਰਮ ਤੇ ਊਚ ਪਦ ਤਨਕ ਦੋਖਤੇ ਪਾਤ,**
**ਨੀਠ ਚੜ੍ਹੈ ਗਿਰ ਪਰ ਸਿਲਾ ਢਾਰਤ ਹੀ ਢਰ ਜਾਤ।**

ਉਚੀ ਪਦਵੀ ਪਾਉਨ ਵਿਚ ਬਹੁਤ ਯਤਨ ਕਰਨਾ ਪੈਂਦਾ ਹੈ ਪਰ ਥੋੜੇ ਦੋਸ ਨਾਲ ਆਦਮੀ ਗਿਰ ਜਾਂਦਾ ਹੈ, ਪਹਾੜ ਪੁਰ ਪਥਰ ਔਖਿਆਂ ਚੜ੍ਹਦਾ ਹੈ, ਪਰ ਡੇਗਿਆਂ ਤੁਰਤ ਡਿਗਪੈਂਦਾ ਹੈ।

## ਉਤਮ ਲੋਕ।

**ਜੋ ਘਰ ਆਵਤੁ ਸਤ੍ਰੁ ਹੂ ਸਜਨ ਦੇਤ ਸੁਖ ਵਾਹੁ,**
**ਜੋ ਕਾਟੈ ਤਰ ਮੂਲ ਤੇਊ ਛਾਂਵ ਕਰਤ ਹੈ ਤਾਹਿ।**

ਜੇਕਰ ਵੈਰੀ ਘਰ ਆਵੇ ਭਲੇ ਲੋਕ ਉਸਨੂੰ ਸੁਖ ਦਿੰਦੇ ਹਨ, ਜੋ ਬ੍ਰਿਛ ਨੂੰ ਜੜੋਂ ਵਢੇ ਬ੍ਰਿਛ ਉਸ ਨੂੰ ਬੀ ਛਾਉਂ ਕਰਦਾ ਹੈ।

**ਉਤਮ ਜਨ ਕੇ ਸੰਗ ਮੈਂ ਸਹਜੇ ਹੀ ਸੁਖ ਭਾਸ,**
**ਜੈਸੇ ਨ੍ਰਿਪ ਪਹਰੇ ਅਤਰ ਲੇਤ ਸਭਾਜਨ ਵਾਸ।**

ਉਤਮ ਜਨਾਂ ਦੀ ਸੰਗਤ ਵਿਚ ਸਹਜੇ ਹੀ ਸੁਖ ਭਾਸਦਾ ਹੈ, ਜਿਸ ਤਰਾਂ ਰਾਜਾ ਅਤਰ ਲਾਉਂਦਾ ਹੈ ਤੇ ਸਾਰੀ ਸਭਾ ਵਾਸ਼ਨਾ ਲੈਂਦੀ ਹੈ।

**ਕਲੁਖ ਭਾਵ ਦੇਖੇ ਜਹਾਂ ਤਹਾਂ ਉਤਮ ਨ ਰਹਾਹਿ,**
**ਜੈਸੇ ਪਾਵਸ ਤਜ ਅਨਿਤ ਰਾਜਹੰਸ ਉਡਿ ਜਾਹਿ।**

ਜਿਥੇ ਉਤਮ ਲੋਕ ਖੋਟਾ ਭਾਵ ਦੇਖਣ ਉਥੇ ਨਹੀਂ ਰਹਿੰਦੇ, ਜਿਸਤ੍ਰਾਂ ਬਰਸਾਤ ਛਡਕੇ ਰਾਜਹੰਸ ਹੋਰ ਥਾਂ ਉਡ ਜਾਂਦੇ ਹਨ।

**ਜੇ ਉਤਮ ਤੇ ਅਸਮ ਸੌ ਰਿਸਿ ਨ ਧਰਤ ਮਨ ਮਾਹਿੰ, ਘਨ ਗਰਜੈ ਹਰ ਹੂਕਰੈ ਸਜਾਰ ਬੋਲ ਸੁਨ ਨਾਹਿ।**

ਉਤਮ ਜਨ ਉਨਾ ਨਾਲ ਜੋ ਅਪਣੇ ਬਰਾਬਰ ਨਹੀਂ ਹਨ ਦਿਲ ਵਿਚ ਗੁਸਾ ਨਹੀਂ ਰਖਦੇ, ਬਦਲ ਗਜਿਆਂ ਸ਼ੇਰ ਗਜਦਾ ਹੈ ਗਿਦੜ ਦੇ ਬੋਲਣ ਨਾਲ ਨਹੀਂ।

**ਸਹਿਜ ਰਸੀਲੋ ਹੋਇ ਸੋ ਕਰੈ ਅਹਿਤ ਪਰ ਹੇਤ,**
**ਜੈਸੇ ਪੀਡਤ ਕੀਜਿਯੇ ਤਊ ਈਖੁ ਰਸ ਦੇਤ।**

ਜੋ ਸਹਿਜੇ ਹੀ ਰਸੀਲਾ ਹੁੰਦਾ ਹੈ ਓਹ ਅਹਿਤ ਵਿਚ ਬੀ ਹਿਤ ਕਰਦਾ ਹੈ, ਜਿਸਤ੍ਰਾਂ ਗੰਨਾ ਪੀੜਿਆਂ ਬੀ ਰਸ ਹੀ ਦਿੰਦਾ ਹੈ।

## ਉਤਮ ਨੀਚ।

**ਮਾਨ ਧਨੀ ਨਰ ਨੀਚ ਪੈ ਜਾਚੈ ਨਾਹਿ ਨ ਜਾਇ,**
**ਕਬਹੁ ਨ ਮਾਗਯੋ ਸਜਾਰ ਪੈ ਪਲ ਭੂਖੋ ਮ੍ਰਿਗਰਾਇ।**

ਮਾਨਨੀਯ ਆਦਮੀ ਨੀਚ ਕੋਲ ਜਾਕੇ ਸੁਆਲ ਨਹੀਂ ਕਰਦਾ, ਭੁਖਾ ਸ਼ੇਰ ਕਦੀ ਬੀ ਗਿਦੜ ਕੋਲੋਂ ਮਾਸ ਮੰਗਣ ਨਹੀਂ ਜਾਂਦਾ।

**ਨੀਚ ਹੁ ਉਤਮ ਸੌ ਮਿਲ ਜੋ ਉਤਮ ਹੀ ਹ੍ਵੈ ਜਾਇ,**

ਗੰਗਾ ਸੰਗ ਜਲ ਨੀਚ ਹੂੰ ਗੰਗੋਦਕ ਕੇ ਭਾਇ।

ਨੀਚ ਉੱਤਮ ਨਾਲ ਮਿਲਿਆਂ ਉੱਤਮ ਹੀ ਹੋ ਜਾਂਦਾ ਹੈ, ਗੰਗਾ ਦੇ ਨਾਲ ਨੀਚ ਜਲ ਬੀ ਮਿਲਿਆਂ ਹੋਇਆਂ ਗੰਗੋਦਕ ਅਰਥਾਤ ਗੰਗਾ ਦਾ ਜਲ ਹੀ ਹੋ ਜਾਂਦਾ ਹੈ।

## ਉੱਦਮ।

ਝੂਠੇ ਹੀ ਕਰਯੈ ਜਤਨ ਕਾਰਜ ਬਿਗਰੈ ਨਾਹਿ, ਕਪਟ ਪੁਰਖ ਧਨ ਖੇਤ ਪਰ ਦੇਖਤ ਮ੍ਰਿਗ ਫਿਰ ਜਾਹਿ।

.ਮਾੜਾ ਮੋਟਾ ਯਤਨ ਕੀਤਿਆਂ ਬੀ ਕੰਮ ਨਹੀਂ ਬਿਗੜਦਾ, ਧਾਨਾਂ ਦੇ ਖੇਤ ਪੁਰ ਨਕਲੀ ਆਦਮੀ ਦੀ ਮੂਰਤ (ਡਰਨਾ) ਵੇਖਕੇ ਹਰਨ ਮੁੜ ਜਾਂਦੇ ਹਨ।

ਪੀਛੇ ਕਾਰਜ ਕੀਜਿਯੈ ਪਹਿਲੇ ਜਤਨ ਬਿਚਾਰ, ਬਡੇ ਕਹਿਤ ਹੈ ਬਾਧੀਐ ਪਾਨੀ ਪਹਲੀ ਧਾਰ।

ਪਹਲੇ ਯੱਤਨ ਵਿਚਾਰ ਕੇ ਪਿਛੋਂ ਕਾਰਜ ਕਰੀਏ, ਸਿਆਣੇ ਆਖਦੇ ਹਨ ਪਾਣੀ ਪਹਿਲੀ ਧਾਰ ਬੰਨਣਾ ਚਾਹੀਏ।

ਬਿਨ ਉੱਦਮ ਮਸਲਤ ਕੀਏ ਕਾਰਜ ਸਿਧ ਨ ਪਾਇ, ਰੋਗ ਨ ਜਾਵੇ ਔਖਧੀ ਜਾਨੈ ਖਾਇ ਤ ਜਾਇ।

ਕੇਵਲ ਸਲਾਹ ਨਾਲ ਬਿਨਾ ਉੱਦਮ ਦੇ ਕਾਰਜ ਸਿਧ ਨਹੀਂ ਹੁੰਦਾ। ਦੁਆਈ ਜਾਣਿਆਂ ਰੋਗ ਨਹੀਂ ਜਾਂਦਾ ਖਾਧਿਆਂ ਰੋਗ ਜਾਂਦਾ ਹੈ,

**ਸਭ ਆਸਾਨ ਉਪਾਇਕੈ ਤੁਰਤ ਫੁਰਤ ਫਲ ਦੇਤ,**
**ਮਥ ਅਰਣੀ ਅਰ ਕਾਠ ਜਿਉ ਆਗ ਪ੍ਰਗਟ ਕਰ ਲੇਤ।**

ਉਪਾਉ ਕਰਨ ਨਾਲ ਸਭ ਗੱਲਾਂ ਸੁਖੈਨ ਹੋ ਜਾਂਦੀਆਂ ਹਨ ਅਰ ਛੇਤੀ ਫਲ ਮਿਲ ਜਾਂਦਾ ਹੈ, ਜਿਸਤਾਂ ਅਰਨੀ(ਖਿਪ ਲਕੜੀ) ਤੇ ਕਾਠ ਘਸਾਇਆਂ ਅਗ ਨਿਕਲ ਆਉਂਦੀ ਹੈ।

**ਰਹਨ ਹਾਰ ਜਾਤਿ ਨ ਬਸਤਿ ਤਦਪਿ ਜਤਨ ਬਿਵਹਾਰ, ਦੇਖੋ ਸਭ ਕੈ ਦੇਖਿਯੈ ਕਾਹੇ ਬਾਰ ਕਿਵਾਰ।**

ਜੋ ਰਹਨਹਾਰ ਚੀਜ ਹੈ ਉਹ ਨਹੀਂ ਜਾਂਦੀ ਤਦ ਬੀ ਜਤਨ ਕਰਨਾ ਚਾਹੀਏ, ਦੇਖੋ ਸਭਨਾ ਲੋਕਾਂ ਦੇ ਘਰ ਬੂਹੇ ਲਗੇਹੋਏ ਹਨ।

**ਹੈ ਪਾਸੇ ਕੇ ਦਾਵ ਪਰ ਕਹਾ ਜੀਤ ਕਹਿ ਹਾਰ,**
**ਸਾਰ ਉਠੈ ਨੌ ਚੌਕ ਕੀ ਛਕ ਪੌ ਉਠੇ ਨ ਸਾਰ।**

ਪਾਸੇ ਦੇ ਦਾਉ ਪੁਰ ਜਿਤ ਹਾਰ ਹੁੰਦੀ ਹੈ, ਛਤੀ ਪਾਉ ਦੀ ਨ- ਰਦ ਉਠਦੀ ਹੈ ਛਕੇ ਪਾਉਂ ਦੀ ਨਹੀਂ ਉਠਦੀ।

**ਚਲੇ ਤ ਪਾਦ ਪਪੀਲਕਾ ਸਮੁੰਦ ਪਾਰ ਹ੍ਵੈ ਜਾਇ,**
**ਜੋ ਨ ਚਲੈ ਤੌ ਗਰੁੜ ਹੂ ਪੈਡਹੁ ਚਲੇ ਨ ਪਾਇ।**

ਜੇ ਚਲੇ ਤਾਂ ਕੀੜੀ ਤੁਰਕੇ ਸਮੁੰਦ੍ਰ ਪਾਰ ਹੋ ਜਾਵੇ, ਜੇ ਨਾ ਚਲੇ ਤਾਂ ਗਰੁੜ ਬੀ ਇਕ ਕਦਮ ਪੈਂਡਾ ਨਹੀਂ ਕਰਸਕਦਾ।

**ਏਕ ਏਕ ਆਖਰ ਪੜੈ ਜਾਨੈ ਗਰੰਥ ਬਿਚਾਰ,**

**ਪੈਂਡੇ ਪੈਂਡੇ ਹੀ ਚਲਤ ਜਿਉ ਪਹੁਚੇ ਕੋਸ ਹਜਾਰ।**

ਇਕ ਇਕ ਅਖਰ ਪੜ੍ਹਦਿਆਂ ਕਈ ਗਰੰਥ ਬਿਚਾਰੇ ਜਾਂਦੇ ਹਨ, ਤੇ ਕਦਮ ਕਦਮ ਚਲਦਿਆਂ ਹਜਾਰ ਕੋਸ ਪਹੁੰਚ ਜਾਈਦਾ ਹੈ।

**ਹਲਨ ਚਲਨ ਕੀ ਸ਼ਕਤ ਹੈ ਤੌਲੌ ਉੱਦਮ ਠਾਨ, ਅਜਗਰ ਜਯੋਂ ਮ੍ਰਿਗ ਪਤਿ ਬਦਨ ਮ੍ਰਿਗ ਨ ਪਰਤ ਹੈ ਆਨ।**

ਜਦ ਤੋੜੀ ਹਿਲਣ ਚਲਣ ਦੀ ਸ਼ਕਤੀ ਹੈ ਤਦ ਤੋੜੀ ਉਦਮ ਕਰੋ, ਅਜਗਰ* ਦੀ ਤਰਾਂ ਸ਼ੇਰ ਦੇ ਮੂੰਹ ਵਿਚ ਮ੍ਰਿਗ ਆਪੇ ਨਹੀਂ ਪੈਜਾਂਦੇ।

**ਵਿਦ੍ਯਾ ਧਨ ਉਦਮ ਬਿਨਾ ਕਹੋ ਜੁ ਪਾਵੈ ਕੌਨ, ਬਿਨਾ ਡੁਲਾਇ ਨਾ ਮਿਲਤ ਜਯੋ ਪੰਖਾ ਮੈਂ ਪੌਨ।**

ਕਹੋ ਕੌਣ ਵਿਦ੍ਯਾ ਅਰ ਧਨ ਉਦਮ ਬਿਨਾ ਪਾ ਸਕਦਾ ਹੈ, ਹਿਲਾਏ ਬਾਝ ਤਾਂ ਪਖੇ ਵਿਚੋਂ ਪੌਣ ਬੀ ਨਹੀਂ ਮਿਲਦੀ।

**ਉੱਦਮ ਕਬਹੁ ਨ ਛਾਡੀਐ ਪਰ ਆਸਾ ਕੇ ਮੋਦ, ਗਾਗਰ ਜਲ ਨਹਿ ਛੋਡਿਯੇ ਉਮਗਯੋ ਦੇਖ ਪਯੋਦ।**

ਪਰਾਈ ਆਸਾ ਦੇ ਭਰੋਸੇ ਰਹਕੇ ਉਦਮ ਕਦੀ ਨਾ ਛਡੋ, ਬਦਲ ਭਰਿਆ ਹੋਇਆ ਵੇਖਕੇ ਗਾਗਰ ਦਾ ਜਲ ਨਾ ਡੋਲ੍ਹੋ।

**ਜੋ ਪਹਿਲੇ ਕੀਜੈ ਜਤਨ ਸੋ ਪੀਛੇ ਫਲਦਾਇ, ਆਗ ਲਗੇ ਖੋਦੈ ਕੂਵਾ ਕੈਸੇ ਆਗ ਬੁਝਾਇ ?**

---

* ਅਸਰਾਲ, ਸੱਪ।

ਪਹਿਲੇ ਜਤਨ ਕੀਤਾ ਹੋਇਆ ਪਿਛੋਂ ਫਲਦਾਈ ਹੁੰਦਾ ਹੈ, ਅਗ ਲਗਿਆਂ ਖੂਹ ਖਟਾਇਆਂ ਅੱਗ ਨਹੀਂ ਬੁਝਦੀ।

**ਮਿਹਨਤ ਸੋਂ ਸਬ ਮਿਲਤਿ ਹੈ ਬਿਨ ਮਿਹਨਤ ਨ ਮਿਲਾਹਿਂ, ਸੀਧੀ ਅੰਗੁਰੀ ਘ੍ਰਿਤ ਜਮਯੋ ਕਯੋਂ ਹੂ ਨਿਕਸਿਓ ਨਾਹਿ।**

ਮਿਹਨਤ ਨਾਲ ਹੀ ਸਭ ਕੁਝ ਮਿਲਦਾ ਹੈ, ਬਿਨਾ ਮਿਹਨਤ ਕੁਝ ਨਹੀਂ ਮਿਲਦਾ, ਜੰਮਿਆ ਹੋਇਆ ਘਿਉ ਸਿਧੀ ਉਂਗਲ ਨਾਲ ਨਹੀਂ ਨਿਕਲਦਾ।

**ਨਰੁ ਕਾਰਜ ਕੀ ਸਿਧਿ ਲੌ ਕਰੈ ਅਨੇਕ ਪ੍ਰਕਾਰ, ਛੂਟੈ ਰੋਗ ਸਰੀਰ ਤੈ ਕੋ ਢੂੰਢੈ ਉਪਚਾਰ ?**

ਆਦਮੀ ਨੂੰ ਕਾਰਜ ਸਿਧ ਕਰਨ ਵਾਸਤੇ ਅਨੇਕ ਜਤਨ ਕ-ਰਨੇ ਚਾਹੀਏ, ਜਦ ਰੋਗ ਸਰੀਰੋਂ ਛੁਟ ਜਾਂਦਾ ਹੈ ਦੁਵਾਈ ਕੌਣ ਟੋਲਦਾ ਹੈ ?

**ਤਾਕੋ ਅਰਿ ਕਹਿ ਕਰਿ ਸਕੈ ਜਾਂਕੈ ਜਤਨ ਉ-ਪਾਇ, ਜਰੈ ਨ ਤਾਤੀ ਰੇਤਿ ਸੋ ਜਾਕੇ ਪਨਹੀ ਪਾਇ।**

ਵੈਰੀ ਉਨਾਂ ਦਾ ਕੀ ਕਰ ਸਕਦਾ ਹੈ ਜਿਨ੍ਹਾਂ ਨੇ ਯਤਨ ਨਾਲ ਉਪਾਉ ਕਰ ਛਡਿਆ ਹੈ, ਜਿਨਾਂ ਦੇ ਪੈਰੀਂ ਜੁਤੀ ਹੈ ਉਨ੍ਹਾਂ ਦੇ ਪੈਰ ਤਤੀ ਰੇਤ ਨਾਲ ਨਹੀਂ ਸੜਦੇ।

**ਪਰਕਰ ਹੀ ਤੇ ਹੋਤ ਹੈ ਕਾਰਜ ਸਿਧ ਨਿਧਾਨ, ਚੜ੍ਹੇ ਧਨੁਖ ਹੂ ਨਾ ਚਲੈ ਬਿਨਾ ਚਲਾਏ ਬਾਨ।**

ਯਤਨ ਕੀਤਿਆਂ ਹੀ ਓੜਕ ਕਾਰਜ ਸਿਧ ਹੁੰਦਾ ਹੈ, ਧਨਖ ਪਰ ਚੜ੍ਹਿਆ ਹੋਯਾ ਬਾਣ ਭੀ ਬਿਨਾਂ ਚਲਾਏ ਨਹੀਂ ਚਲਦਾ।

# ਉਦਰ ਪੂਰਨਾ।

**ਏਕ ਏਕ ਸੌ ਲਗ ਰਹੇ ਅੰਨੋਦਕ ਸਨਬੰਧ,**
**ਚੋਲੀ ਦਾਵਨਜਜੋ ਰਰਯੋ ਜਗਤੁ ਜੰਜੀਰੀਬੰਧ।**

ਅੰਨ ਜਲ ਦੇ ਸਨਬੰਧ ਨਾਲ ਇਕ ਇਕਨਾ ਨਾਲ ਲਗੇ ਰਹਿੰਦੇ ਹਨ, ਜਗਤ ਦੀ ਜੰਜੀਰੀ ਚੋਲੀ ਦੀ ਤਣੀਆਂ ਤਰਾਂ ਬਧੀ ਹੋਈ ਹੈ।

**ਸਭ ਕੋ ਬਯਾਕੁਲ ਕਰਤ ਹੈ ਏਕ ਜਠਰ ਕੀ ਆਗ, ਪਰੈ ਕਿਲਕਿਲਾ ਜਲਧ ਮਧ ਜਲਿ-ਜਲਿ ਚਰ ਜਲਿ ਤਯਾਗ।**

ਇਕ ਢਿਡ ਦੀ ਅਗ ਸਭ ਨੂੰ ਬਿਯਾਕਲ ਕਰ ਦਿੰਦੀ ਹੈ, ਜਿਸ ਵੇਲੇ ਸਮੁੰਦਰ ਵਿਚ ਹਲਚਲੀ ਪੈਂਦੀ ਹੈ ਤਦ ਜਲ ਦੇ ਜੀਵ ਭੀ ਜਲ ਨੂੰ ਤਯਾਗ ਦਿੰਦੇ ਹਨ ।

**ਉਦਰ ਭਰਨ ਕੇ ਕਾਰਨੇ ਪ੍ਰਾਨੀ ਕਰੈ ਇਲਾਜ, ਨਾਚੈ ਥਾਚੈ ਰਣ ਭਿਰੈ ਰਾਚੈ ਕਾਜ ਅਕਾਜ।**

ਉਦਰ ਭਰਨ ਦੇ ਕਾਰਨ ਪ੍ਰਾਨੀ ਕਈ ਉਪਾਉ ਕਰਦਾ ਹੈ, ਨਚਦਾ, ਕਥਨ ਕਰਦਾ, ਯੁਧ ਅਰ ਕਈ ( ਹੋਰ ) ਅਕਾਜ ਕੰਮ ਕਰਦਾ ਹੈ।

**ਦੁਰ ਭਰ ਉਦਰ ਦੁਗੀਨ ਕੋ ਹੋਤ ਨ ਤਨ ਸੰ-ਤਾਪ, ਤੋ ਜਨ ਜਨ ਕੋ ਕੋ ਸਹਿਤ ਤਰਜਤ ਗਰਜਤ ਤਾਪ।**

ਜੇ ਸਰੀਰ ਨੂੰ ਢਿਡ ਦੀ ਗੁਫਾ ਭਰਨ ਦੇ ਔਖ ਦਾ ਸੰਤਾਪ ਨਾਂ

ਹੁੰਦਾ, ਤਾਂ ਕੋਈ ਕਿਸੇ ਆਦਮੀ ਦੀ ਝਿੜਕ ਯਾ ਮਾਰ ਦਾ ਦੁਖ ਕਿਉਂ ਸਹਿੰਦਾ ?

**ਉਦਰ ਧਰਨ ਨਰ ਤੇ ਭਲੋ ਰਾਹ ਉਦਰ ਤੇ ਹੀਨ, ਕਬਹੂੰ ਨਾਹਿਨ ਹੋਤ ਹੈ ਜਨ ਜਨ ਕੇ ਆਧੀਨ।**

ਜਿਸਦਾ ਢਿਡ ਨਹੀਂ ਹੈ ਓਹ ਆਦਮੀ ਨਾਲੋਂ ਚੰਗਾ ਹੈ, ਜਿਸਦੇ ਨਾਲ ਢਿਡ ਲਗਾ ਹੋਇਆ ਹੈ, ਕਿਉਂ ਜੋ ਉਦਰ ਹੀਨ ਪੁਰਸ਼ ਜਨੇ ਜਨੇ ਦੇ ਅਧੀਨ ਨਹੀਂ ਹੁੰਦਾ।

**ਭਰਤ ਪੇਟ ਨਟ ਨਿਰਤ ਕਰ ਡਰਤ ਨ ਕਰਤ ਉਪਾਇ, ਧਰਤ ਬਰਤ ਪਰ ਪਾਇ ਅਰ ਪ-ਰਤ ਬਰਤ ਲਪਟਾਇ।**

ਨਟ ਉਪਾਉ ਕਰਕੇ ਨਿਧੜਕ ਨਿਰਤ ਕਰਦਾ ਹੈ ਤੇ ਪੇਟ ਪਾ-ਲਦਾ ਹੈ ਰਸੀ ਉਪਰ ਪੈਰ ਧਰਦਾ ਅਰ ਉਸ ਨਾਲ ਲਿਪਟ ਜਾਂਦਾ ਹੈ।

**ਦੀਨ ਧਨੀ ਆਧੀਨ ਹ੍ਵੈ ਸੀਸ ਨਵਾਏ ਕਾਹ, ਮਾਨ ਭੰਗ ਕੀ ਭੂਮ ਯਹਿ ਪੇਟ ਦਿਖਾਵੰਤ ਤਾਹ।**

ਦੀਨ ਧਨੀ ਅਧੀਨ ਹੋਕੇ ਕਿਉਂ ਸਿਰ ਨਿਵਾਉਂਦਾ ਹੈ, ਢਿਡ ਉਸ ਨੂੰ ਇਹ ਮਾਨ ਭੰਗ ਦੀ ਅਵਸਥਾ ਦਿਖਾਉਂਦਾ ਹੈ।

## ਉਪਕਾਰ।

**ਤਾਂਕੋ ਬੁਰੋ ਨ ਤਾਕੀਯੇ ਜਾਸੇ ਜਗ ਬਿਉਸਾਇ। ਛਾਂਹਿ ਫੂਲ ਫਲ ਦੇਤ ਤਰ ਕਿਉਂ ਤਿਹ ਕਟਨ ਕਰਾਇ॥**

ਜਿਸ ਨਾਲ ਜਗਤ ਵਸੇ ਉਸਦਾ ਬੁਰਾ ਨਹੀਂ ਤਕਣਾ ਚਾਹੀਏ,
ਬ੍ਰਿਛ ਛਾਉਂ ਫੁਲ ਫਲ ਦਿੰਦਾ ਹੈ ਉਸਨੂੰ ਕੀ ਵਢਣਾ ।

**ਭਲੇ ਬੁਰੇ ਹੂੰ ਸਿਉ ਕਰਤ ਉਪਕਾਰੀ ਉਪਕਾਰ,**
**ਤਰੁਵਰੁ ਛਾਯਾ ਕਰਤ ਹੈ ਨੀਚ ਊਚ ਨ ਬਿਚਾਰ।**

ਭਲੇ ਉਪਕਾਰੀ ਪੁਰਖ ਬੁਰਿਆਂ ਨਾਲ ਬੀ ਉਪਕਾਰ ਹੀ ਕਰਦੇ
ਹਨ, ਬ੍ਰਿਛ ਨੀਚ ਊਚ ਵਿਚਾਰਦਾ ਨਹੀਂ ਉਪਰ ਛਾਂ ਕਰਦਾ ਹੈ ।

**ਸਜਨ ਕਰਤ ਉਪਕਾਰ ਕੋ ਬਿਤ ਮਾਫਕ ਜਗ ਮਾਂਹਿ। ਗਹਰੇ ਗਹਿਰੀ ਛਾਹ ਤਰ ਬਿਰਲੇ ਬਿਰਲੀ ਛਾਹਿ॥**

ਸਜਨ ਵਿਤ ਮੂਜਬ ਜਗਤ ਵਿਚ ਉਪਕਾਰ ਕਰਦੇ ਹਨ।
ਜਿਸਤ੍ਰਾਂ ਸੰਘਨੇ ਬ੍ਰਿਛ ਸੰਘਣੀ ਤੇ ਵਿਰਲੇ ਵਿਰਲੀ ਛਾਂ ਕਰਦੇ ਹਨ।

**ਕਾਜ ਬਿਗਾਰਤ ਆਪਨੋ ਏਕ ਔਰ ਕੇ ਕਾਜ, ਬਲ ਹਿਤ ਹਾਰਤ ਨੈਨ ਕੀ ਹਾਨ ਸਹੀ ਕਵਿਰਾਜ।**

ਕਈ ਹੋਰਨਾ ਦੇ ਕੰਮ ਸਵਾਰਨ ਲਈ ਆਪਣਾ ਕੰਮ ਵਿਗਾ-
ੜਦੇ ਹਨ, ਸ਼ੁਕਰ ਨੇ ਬਲ ਰਾਜਾ ਦਾ ਧਨ ਜਾਂਦਾਂ ਦੇਖ ਕੇ ਇਕ
ਅਖ ਦੀ ਹਾਨੀ ਸਹਾਰੀ।

ਨੋਟ—ਇਹ ਪ੍ਰਸੰਗ ਇਸਤਰਾਂ ਪਰ ਹੈ ਕਿ ਜਦ ਰਾਜਾ ਬਲ
ਨੇ ਬਹੁਤ ਯੱਗ ਕੀਤੇ ਤਾਂ ਇੰਦਰ ਨੂੰ ਭੈ ਹੋਯਾ ਕਿ ਕਿਤੇ ਮੇਰੇ ਇੰ-
ਦ੍ਰਾਸਨ ਦਾ ਭਾਗੀ ਨਾ ਹੋ ਜਾਵੇ। ਉਪ੍ਰੰਤ ਇੰਦਰ ਨੇ ਵਿਸਨੂੰ ਅਗੇ
ਰਖਯਾ ਲਈ ਬੇਨਤੀ ਕੀਤੀ ਵਿਸਨੂੰ ਨੇ ਧੀਰਜ ਦਿਤਾ ਅਰ ਆਪ
ਬਾਵਨ ਰੂਪ ਹੋਕੇ ਰਾਜਾ ਕੋਲ ਮੰਗਣ ਲਈ ਆਯਾ ਅਤੇ ਸੁਵਾਲ

ਕੀਤਾ ਕਿ ਤਿੰਨ ਕਦਮ ਪ੍ਰਿਥਵੀ ਭਜਨ ਕਰਨ ਲਈ ਕੁਟੀਆ ਵਾ-
ਸਤੇ ਸੰਕਲਪ ਕਰ ਦਿਓ, ਰਾਜਾ ਨੇ ਕਿਹਾ ਕਿ ਭਾਗ ਹੀਣ ਬ੍ਰਾਹਮਣ
ਨੇ ਕੀ ਤੁਛ ਭਿਖਿਆ ਮੰਗੀ ਹੈ, ਇਤਨੇ ਵਿਚ ਸ਼ੁਕਰ ਨੀਤੀ ਗਜਾ-
ਤਾ ਬੋਲਿਆ ਕਿ ਹੇ ਰਾਜਾ ! ਇਹ ਬਾਵਨ ਤੈਨੂੰ ਛਲਣ ਵਾਸਤੇ
ਆਯਾ ਹੈ, ਇਹ ਅਸਲ ਵਿਚ ਵਿਸ਼ਨੂੰ ਹੈ, ਇਸ ਨੂੰ ਸੰਕਲਪ ਨਾ
ਦਿਓ ਪਰ ਰਾਜਾ ਨੇ ਹਠ ਕੀਤਾ ਅਰ ਕਮੰਡਲ ਵਿਚੋਂ ਜਲ ਦਾ
ਸੰਕਲਪ ਦੇਣ ਲਗਾ । ਹਿਤਕਾਰੀ ਸ਼ੁਕਰ ਨੇ ਕੇਵਲ ਸਿਖਜਾ ਪੁਰ
ਹੀ ਬਸ ਨਾ ਕੀਤੀ ਉਦਮ ਕਰਕੇ ਕਮੰਡਲ ਵਿਚ ਪ੍ਰਵੇਸ਼ ਕੀਤਾ
ਅਰ ਜਲ ਰੋਕਿਆ । ਬਲ ਦੀ ਰਾਣੀ ਨੇ ਵਿਚਾਰਿਆ ਕਿ ਟੂਟੀ
ਵਿਚ ਕੋਈ ਡਕਾ ਆਗਿਆ ਹੈ ਇਕ ਸੂਆ ਵਿਚ ਖਭੋਯਾ, ਜਿਸ
ਕਾਰਣ ਸ਼ੁਕਰ ਦੀ ਇਕ ਅਖ ਮਾਰੀ ਗਈ ਅਰ ਪਾਣੀ ਨਿਕ-
ਲਿਆ ਤੇ ਰਾਜਾ ਨੇ ਦਾਨ ਦਿਤਾ ਅਤੇ ਉਸਦੇ ਕਹੇ ਨਾ ਮੰਨਣੇ
ਦਾ ਫਲ ਭੋਗਿਆ ।

**ਉਪਕਾਰੀ ਉਪਕਾਰ ਜਗ ਸਬ ਸੋਂ ਕਰਤ ਪ੍ਰਕਾਸ, ਜਸੇ ਕਟੁ ਮਧੁਰੇ ਤਰੁ ਮਲਜ ਮਲਜ ਜੁ ਕਰਤ ਸੁਵਾਸ ।**

ਉਪਕਾਰੀ ਜਨ ਜਗਤ ਵਿਚ ਸਭ ਨਾਲ ਉਪਕਾਰ ਕਰਦੇ ਹਨ,
ਜਿਸ ਤਰਾਂ ਚੰਦਨ ਆਪਣੀ ਵਾਸ਼ਨਾ ਕਰਕੇ ਕੌੜੇ ਤੇ ਮਿਠੇ ਬ੍ਰਿਛਾਂ
ਨੂੰ ਆਪਣੇ ਤੁਲ ਕਰ ਲੈਂਦਾ ਹੈ ।

**ਤਿਨ ਸੋਂ ਵਿਮੁਖ ਨ ਹੋਈਯੈ ਜੋ ਉਪਕਾਰ ਸਮੇਤ, ਮੋਰ ਤਾਲ ਜਲ ਪਾਨ ਕਰਿ ਜੈਸੇ ਪੀਠੁ ਨ ਦੇਤ।**

ਜੋ ਉਪਕਾਰ ਕਰਨ ਉਨ੍ਹਾਂ ਤੋਂ ਬੇ ਮੁਖ ਨਹੀਂ ਹੋਣਾ ਚਾਹੀਏ,
ਜਿਸ ਤਰਾਂ ਮੋਰ ਜਿਸ ਤਲਾ ਵਿਚੋਂ ਜਲ ਪੀਂਦਾ ਹੈ ਓਸ ਵਲ
ਪਿਠ ਨਹੀਂ ਕਰਦਾ ਹੈ ।

## ਉਪਰਾਮਤਾ ।

**ਜੋਨ ਪਰਤ ਕਿਹ ਬਾਤ ਮੈਂ ਤਿਹ ਮਨਹਾਰ ਨ ਗਾਰ,**
**ਜੈਸੇ ਖੇਲਤ ਖੇਲ ਨਹਿ ਤਾਂਕੇ ਜੀਤ ਨ ਹਾਰ ।**

ਜੋ ਕਿਸੇ ਗਲ ਵਿਚ ਦਖਲ ਨਹੀਂ ਦਿੰਦੇ, ਉਨ੍ਹਾਂ ਦੀ ਨਾਂ ਤਾਂ ਸੋਭਾ ਤੇ ਨਾਂ ਨਿੰਦਿਆ ਹੁੰਦੀ ਹੈ, ਜਿਸਤਰਾਂ ਜੋ ਖੇਡ ਵਿਚ ਸਾਮਲ ਨਹੀਂ ਹੁੰਦੇ ਉਨਾਂ ਦੀ ਜਿਤ ਹਾਰ ਨਹੀਂ ਹੁੰਦੀ ॥

## ਓਪਰਾ ।

**ਏਕ ਬਿਰਾਨੋ ਹੀ ਭਲੋ ਜਿਹ ਸੁਖ ਹੋਤਿ ਸਰੀਰ,**
**ਜੈਸੇ ਬਨ ਕੀ ਔਖਦੀ ਹਰਤ ਰੋਗ ਕੀ ਪੀਰ ।**

ਓਹ ਬਿਗਾਨਾ ਹੀ ਭਲਾ ਹੈ ਜਿਸ ਕਰਕੇ ਸ਼ਰੀਰ ਨੂੰ ਸੁਖ ਹੋਵੇ । ਜਿਸ ਤਰਾਂ ਬਨ ਦੀ ਦੁਵਾ ਰੋਗ ਦੀ ਪੀੜ ਹਟਾ ਦਿੰਦੀ ਹੈ ।

## ਅਗਯਾਨ ।

**ਇਨ ਲਛਨ ਤੇ ਜਾਨਿਯੇ ਉਰਿ ਅਗਿਆਨ ਨਿਵਾਸਿ , ਊਘੇ ਕਥਾ ਪੁਰਾਨ ਸੁਨ, ਕੁਕਥਾ ਸੁਨੈ ਹੁਲਾਸ ।**

ਇਨ੍ਹਾਂ ਲਛਣਾਂ ਕਰਕੇ ਹਿਰਦੇ ਵਿਚ ਅਗਜਾਨ ਦਾ ਨਿਵਾਸ ਜਾਣਿਆ ਜਾਂਦਾ ਹੈ , ਪਵਿਤ੍ਰ ਕਥਾ ਸੁਨਦਿਆਂ ਊਂਘੇ ਤੇ ਝੂਠੀਆਂ ਕਥਾਂ ਸੁਣ ਕੇ ਪ੍ਰਸਿੰਨ ਹੋਵੇ ।

## ਅੱਤ ਦਾ ਅੰਤ੍ਰੀ ।

**ਅਤਿ ਪਰਚੇ ਤੈ ਹੋਤ ਹੈ ਅਰੁਚ ਅਨਾਦਰ ਆਇ,**
**ਈਧਨ ਕਰਿ ਸਵਰੀ ਮਲਯ ਚੰਦਨ ਫੇਤ ਜਲਾਇ।**

ਬਹੁਤ ਪਰਚੇ ਕਰਕੇ ਅਰੁਚੀ ਤੇ ਅਨਾਦਰ ਹੋ ਜਾਂਦਾ ਹੈ, ਜਿਸ ਤ੍ਰਾਂ ਮਲੇ ਪਹਾੜ ਵਿਚ ( ਚੰਦਨ ਬਹੁਤ ਹੋਣ ਕਰਕੇ ) ਭੀਲਣੀ ਲਕੜ ਸਮਝ ਕੇ ਬਾਲ ਦਿੰਦੀ ਹੈ ।

**ਜੋ ਪਾਵੈ ਅਤਿ ਊਚ ਪਦ ਤਾਂਕੋ ਪਤਨ ਨਿਦਾਨ,**
**ਜਜੋਂ ਤਪਿ ਤਪਿ ਮਧ ਜਾਂਨ ਲੌ ਅਸਤੁ ਹੋਤ ਹੈ ਭਾਨ।**

ਜੋ ਬਹੁਤ ਉਚੀ ਪਦਵੀ ਪਾਵੇ ਓੜਕ ਨੂੰ ਉਸਦਾ ਗਿਰਾਉ ਹੈ, ਜਿਸ ਤਰਾਂ ਸੂਰਜ ਦੁਪਹਰੇ ਤਪ ਤਪ ਕੇ ਸੰਧਿਆ ਨੂੰ ਡੁਬ ਜਾਂਦਾ ਹੈ।

## ਅਨਜਾਯ, ਅਨੀਤ ।

**ਭਲੇ ਬੁਰੇ ਜਹ ਏਕ ਸੇ ਤਹਾਂ ਨ ਵਸਿਯੇ ਆਇ,**
**ਜਜੋਂ ਅੰਨਾਈ ਪੁਰ ਬਿਖੇ ਖਲ ਗੁਰ ਏਕੈ ਭਾਇ ।**

ਜਿਥੇ ਭਲੇ ਬੁਰੇ ਨਾਲ ਇਕੋ ਜਿਹਾ ਸਲੂਕ ਹੋਵੇ ਉਥੇ ਨਾਂ ਵਸੀਏ, ਤਿਸ ਤਰਾਂ ਅੰਨਜਾਈ ਪੁਰੀ ਵਿਖੇ ਖਲ ਗੁੜ ਇਕੋ ਭਾ ਹੁੰਦਾ ਹੈ।

**ਅਤਿ ਅਨੀਤ ਨ ਸਹਾਰੀਯੈ ਜੌ ਪਯਾਰੋ ਅਤਿ ਹੋਇ। ਜਜੋਂ ਸੋਨੇ ਕੀ ਛੂਰੀ ਪੇਟ ਨ ਮਾਰੈ ਕੋਇ।**

ਭਾਵੇਂ ਪਿਆਰਾ ਬਹੁਤ ਹੋਵੇ ਫਿਰ ਬੀ ਉਸਦੀ ਬਹੁਤੀ ਅਨੀਤੀ ਨਹੀਂ ਸਹੀ ਜਾਂਦੀ, ਜਿਸ ਤਰਾਂ ਸੋਨੇ ਦੀ ਛੁਰੀ ਪੇਟ ਵਿਚ ਕੋਈ ਨਹੀਂ ਮਾਰਦਾ ।

ਏਕ ਅਨੀਤੁ ਕਰੈ ਲਹੈ ਸੰਗੀ ਦੁਖ ਸੁਖ ਨਾਂਹ,
ਭੀਮ ਕ੍ਰੀਚਕਨਿ ਕੌਂ ਦਯੋਂ ਮਾਰ ਚਿਤਾ ਕੇ ਮਹਿ।

ਇਕ ਦੇ ਅਨੀਤ ਕੰਮ ਕੀਤਿਆਂ ਸੰਗੀਆਂ ਨੂੰ ਬੀ ਦੁਖ ਹੁੰਦਾ ਹੈ, ਇਕ ਕ੍ਰੀਚਕ ਦੀ ਬੁਰਾਈ ਕਰਕੇ ਭੀਮਸੈਨ ਨੇ ਸਭ ਕ੍ਰੀਚਕਾਂ ਨੂੰ ਮਾਰਕੇ ਚਿਖਾ ਵਿਚ ਸਾੜਿਆ ॥

ਨੋਟ—ਕ੍ਰੀਚਕ ਸੌ ਭਰਾ ਸਨ, ਇਕ ਕਰੀਚਕ ਨੇ ਦ੍ਰੋਪਤੀ ਪੁਰ ਦੋਖ ਦ੍ਰਿਸ਼ਟੀ ਕੀਤੀ, ਭੀਮਸੈਨ ਨੇ ਉਸਨੂੰ ਮਾਰ ਸੁਟਿਆ ਸੀ ਅਰ ਬਾਕੀ ਦੇ ਕ੍ਰੀਚਕ ਦ੍ਰੋਪਤੀ ਨੂੰ ਆਪਣੇ ਭਰਾ ਨਾਲ ਸਤੀ ਕਰਕੇ ਸਾੜਨ ਲਗੇ ਇਸ ਲਈ ਉਹ ਬੀ ਮਾਰੇ ਗਏ।

## ਅਭ੍ਯਾਸ।

ਕਰਤ ਕਰਤ ਅਭਿਜਾਸ ਤੈ ਜੜ ਮਤ ਹੋਤ ਸੁਜਾਨ,
ਰਸਰੀ ਆਵਤ ਜਾਤ ਹੈ ਸਿਲ ਪਰ ਪਰਤ ਨਿਸ਼ਾਨ।

ਅਭਿਆਸ ਕਰਦਿਆਂ ਜੜ੍ਹ ਪੁਰਖ ਬੀ ਸਿਆਣੇ ਹੋ ਜਾਂਦੇ ਹਨ, ਰਸੀ ਦੀ ਘਾਸੀ ਨਾਲ ਪਥਰ ਪੁਰ ਬੀ ਨਿਸ਼ਾਨ ਪੈ ਜਾਂਦੇ ਹਨ।

ਕਠਨ ਕਲਾਹੂ ਆਇ ਹੈ ਕਰਤ ਕਰਤ ਅਭ੍ਯਾਸ,
ਨਟ ਜਜੋਂ ਚਾਲਤ ਬਰਤ ਪਰ ਸਾਧੈ ਬਰਖ ਛਿਮਾਸ।

ਅਭਿਆਸ ਕਰਦਿਆਂ ਔਖੇ ਹੁੰਨਰ ਬੀ ਆ ਜਾਂਦੇ ਹਨ, ਜਿਸ ਤਰਾਂ ਵਰ੍ਹੇ ਛੇ ਮਹੀਨੇ ( ਸਾਧਨਾ ) ਸਾਧ ਕੇ ਨਟ ਰਸੇ ਪੁਰ ਚਲਣ ਲਗ ਪੈਂਦਾ ਹੈ।

## ਅਮਿਲਤੀ ਬਾਤ।

ਨਿਪਟ ਅਮਿਲਤੀ ਬਾਤ ਕੋ ਕੈਸੇ ਕਰਹੈ ਕੋਇ,

**ਬਸਨ ਨੀਲ ਕੇ ਮਾਟਿ ਮੈਂ ਕੋ ਬਹੁ ਲਾਲ ਨ ਹੋਇ।**

ਬਹੁਤ ਅਮਿਲਦੀ ਗਲ ਨੂੰ ਕਿਸਤਰਾਂ ਕੋਈ ਕਰੇ, ਨੀਲ ਦੇ ਮਟ ਵਿਚ ਪਾਇਆਂ ਕਪੜੇ ਕਦੇ ਲਾਲ ਨਹੀਂ ਹੋਣ ਗੇ।

**ਬਾਂਕੇ ਸੀਧੇ ਕੋ ਮਿਲਨ ਨਿਬਹੈ ਨਾਹਿ ਨਿਦਾਨ,**
**ਗੁਨ ਗ੍ਰਾਹੀ ਤੋਊ ਭਜਤ ਜੈਸੇ ਬਾਨ ਕਮਾਨ।**

ਸਿਧੇ ਅਰ ਬਾਂਕੇ (ਟੇਢੇ) ਦਾ ਮੇਲ ਅੰਤ ਨੂੰ ਨਹੀ ਨਿਭਦਾ, ਧਨੁਖ ਨਾਲ ਜੁੜਿਆ ਹੋਯਾ ਬਾਣ ਬੀ ਭਜ ਜਾਂਦਾ ਹੈ।

## ਅਯੋਗ ਵਾਰਤਾ।

**ਜਾਨਿ ਅਜੁਗਤਿ ਜੋਊ ਕਰੈਂ ਤਾਂ ਸੋਂ ਕਹਾਂ ਬਸਾਇ,**
**ਜਾਗਤਿ ਹੀ ਸੋਵਤ ਰਹੈ ਤਿਹ ਕੋ ਸਕੈ ਜਗਾਇ।**

ਜੋ ਜਾਨ ਕੇ ਅਜੁਗਤ ਗਲ ਕਰੇ ਉਸ ਅਗੇ ਕੀ ਪੇਸ਼ ਜਾਵੇ, ਜੋ ਜਾਗਦਿਆਂ ਹੀ ਸੁਤਾ ਮਚਲਾ ਹੋ ਰਹੇ ਉਸ ਨੂੰ ਕੌਨ ਜਗਾਵੇ।

## ਆਸਾ।

**ਜਾਂਹੀ ਤੇ ਕਛੁ ਪਾਈਯੇ ਤਾਂਕੀ ਕਰਿਯੇ ਆਸ,**
**ਖਾਲੀ ਸਰਵਰ ਪੈ ਗਏ ਕੈਸੇ ਬੁਝਤ ਪਿਆਸ।**

ਜਿਸ ਤੋਂ ਕੁਝ ਪਾਈਏ ਉਸੀ ਤੇ ਉਮੈਦ ਰਖੀਏ। ਖਾਲੀ ਤਲਾ ਕੋਲ ਗਿਆਂ ਕਿਸ ਤਰਾਂ ਪਿਆਸ ਬੁਝੇਗੀ॥

**ਜੋ ਜਾਂਹੀ ਕੋ ਹ੍ਵੈ ਰਹੈ ਸੋ ਤਿਹ ਪੂਰੇ ਆਸ, ਸ੍ਵਾਂਤ**
**ਬੂੰਦ ਜਯੋਂ ਸਘਨ ਮੈਂ ਚਾਤ੍ਰਿਕ ਹਰਤ ਪਿਆਸ।**

ਜੋ ਜਿਸਦਾ ਹੋ ਰਹਿੰਦਾ ਹੈ ਉਹ ਉਸਦੀ ਆਸਾ ਪੂਰੀ ਕਰਦਾ ਹੈ, ਜਿਸ ਤਰਾਂ ਬਦਲ ਵਿਚੋਂ ਸੁਆਂਤ ਬੂੰਦ ਥੋਂ ਚਾਤ੍ਰਿਕ ਤ੍ਰਿਖਾ ਬੁਝਾਉਂਦਾ ਹੈ ॥

## ਆਸਰਾ।

**ਏਕੈ ਬਲ ਬਸ੍ਰਾਮ ਕੋ ਸੁਤੋ ਕਹੋ ਕਹਿ ਜਾਇ,**
**ਜੈਸੇ ਕਾਗ ਜਹਾਜ ਕੋ ਉਡ ਉਡ ਤਹਾ ਬਸਾਇ।**

ਇਕੋ ਥਾਂ ਜੋ ਬਿਸਰਾਮ ਦੀ ਹੋਵੇ ਤਾਂ ਕਿਥੇ ਕੋਈ ਜਾਵੇ, ਜਿਸ ਤਰਾਂ ਜਹਾਜ ਦਾ ਕਾਂ ਉਡ ਉਡ ਕੇ ਉਥੇ ਹੀ ਆ ਰਹਿੰਦਾ ਹੈ।

**ਤਾਹੀ ਕੋ ਕਰਿਯੇ ਜਤਨ ਰਹਿਯੇ ਜਿਹ ਆਧਾਰੁ,**
**ਕੋ ਬੈਠਤ ਜਾ ਡਾਰ ਪਰ ਕਾਟਤ ਸੋਈ ਡਾਰ ?**

ਜਿਸਦੇ ਆਸਰੇ ਰਹੀਏ ਉਸਦੇ ਰਖਨ ਦਾ ਯਤਨ ਕਰੀਏ, ਜਿਸ ਟਾਹਣੀ ਪੁਰ ਕੋਈ ਬੈਠੇ ਉਸਨੂੰ ਕਦ ਵਢ ਕੇ ਸੁਟ ਪਾਉਂਦਾ ਹੈ ?

**ਗੁਰਤਾ ਲਘੁਤਾ ਪੁਰਖ ਕੀ ਆਸਰੇ ਵਸਿ ਤੈ ਹੋਇ, ਕਰੀ ਵਿੰਧ ਮੈਂ ਵਿੰਦੁ ਸੋਂ ਦਰਪਨ ਮੈਂ ਲਘੁ ਸੋਇ ॥**

ਵਡਿਆਈ ਅਰ ਛੁਟਿਆਈ ਆਦਮੀ ਦੀ ਆਸਰੇ ਦੇ ਵਸ ਹੁੰਦੀ ਹੈ, ਹਾਥੀ ਵਿੰਧਿਆਚਲ ਪਰਬਤ ਵਿਚ ਤਾਂ ਪਰਬਤ ਜਿਹਾ ਮਲੂਮ ਹੁੰਦਾ ਹੈ, ਤੇ ਸ਼ੀਸ਼ੇ ਵਿਚ ਛੋਟਾ ਜਿਹਾ ॥

## ਇਸਤ੍ਰੀਆਂ।

**ਹੋਛੀਮਤਿ ਯੁਵਤੀਨ ਕੀ ਕਹੈ ਵਿਵੇਕ ਭੁਲਾਇ,**

ਦਸਰਥੁ ਰਾਣੀ ਕੇ ਬਰਨੁ ਬਨ ਪਠਏ ਰਘੁਰਾਇ।
ਮੂਰਖ ਇਸਤ੍ਰੀਆਂ ਦੀ ਮਤ ਹੋਛੀ ਹੁੰਦੀ ਹੈ, ਜਿਨਾ ਬਿਚਾਰ ਸਲਾਹ ਦਿੰਦੀਆਂ ਹਨ । ਦਸਰਥ ਨੇ ਰਾਣੀ (ਕੈਕਈ) ਦੇ ਬਚਨ ਪਰ ਰਾਮ ਜੀ ਬਨ ਨੂੰ ਭੇਜ ਦਿਤੇ।

## ਇਤਫਾਕ ।

ਜੁਦੇ ਨ ਜੈਸੇ ਲਹਤ ਹੈ ਮਿਲੇ ਬਿਰੰਗ ਹੂੰ ਰੰਗ,
ਕਾਥ ਪਾਨ ਚੂਨੇ ਪਰਤ ਹੋਤ ਲਾਲ ਮਿਲ ਸੰਗਿ।
ਮਿਲਕੇ ਬੇਰੰਗ ਚੀਜਾਂ ਰੰਗ ਦਿੰਦੀਆਂ ਹਨ, ਵਿਛੜਿਆ ਰੰਗ ਨਹੀਂ ਦਿੰਦੀਆਂ।ਕਥ, ਪਾਨ, ਚੂਨਾ, ਮਿਲ ਕੇ ਲਾਲੀ ਦਿੰਦੇ ਹਨ।
ਬਹੁਤ ਨਿਬਲ ਮਿਲਿ ਬਲਿ ਕਰੈ ਕਰੈ ਜੋ ਚਾਹੈ ਸੋਇ, ਤਿਨਗਨ ਕੀ ਰਸਰੀ ਕਰੀ ਕਰੀਸੁ ਬੰਧਨ ਹੋਇ ।
ਬਹੁਤੇ ਨਿਰਬਲ ਮਿਲਕੇ ਬਲ ਕਰ ਲੈਂਦੇ ਹਨ ਅਰ ਫਿਰ ਜੋ ਚਾਹੁੰਦੇ ਹਨ ਸੋ ਕਰਦੇ ਹਨ, ਤੀਲਿਆਂ ਦੇ ਰਸੇ ਬਨਾ ਕੇ ਹਾਥੀ ਬਧੇ ਜਾਂਦੇ ਹਨ॥

## ਸਹਿਨ ਸੀਲਤਾ ।

ਅਹਿਤ ਕੀਯੇ ਹੂੰ ਹਿਤ ਕਰੈ ਸੇ ਜਨ ਪਰਮ ਸੁਧੀਰ,
ਸੋਖੇ ਹੂੰ ਸੀਤਲ ਕਰੈ ਜੈਸੇ ਨੀਰ ਸਮੀਰ ।
ਜੋ ਵਿਰੁਧ ਕੀਤਿਆਂ ਹਿਤ ਕਰਨ ਓਹ ਜਨ ਪਰਮ ਸੁਧੀਰ ਹਨ

ਜਿਸ ਤਰਾਂ ਭਾਵੇਂ ਪੌਣ ਪਾਣੀ ਨੂੰ ਸੁਕਾਉਂਦੀ ਬੀ ਹੈ ਪਰ ਪਾਣੀ ਉਸਨੂੰ ਠੰਢਿਆਂ ਹੀ ਕਰਦਾ ਹੈ ॥

## ਸਚ—ਸਤ ਪੁਰਖ।

**ਕਹੇਬਚਨ ਪਲਟੈ ਨਹੀ ਜੇ ਸਤਪੁਰਖ ਸੁਧੀਰ,**
**ਕਹਤਸਭੈਹਰਿਚੰਦਨ੍ਰਿਪ ਭਰਜੋਨੀਚਘਰਨੀਰ**

ਸਤਪੁਰਖ ਸਧੀਰਾਂ ( ਜਿਗਰੇ ਵਾਲਿਆਂ ) ਦੇ ਬਚਨ ਉਲਟਦੇ ਨਹੀਂ, ਸਭ ਲੋਗ ਆਖਦੇ ਹਨ ਕਿ ਰਾਜਾ ਹਰੀਚੰਦ ਨੇ ਨੀਚਾਂ ਦੇ ਘਰ ਪਾਣੀ ਭਰਿਆ।

ਨੋਟ—ਇਕ ਸਮੇ ਵਸ਼ਿਸ਼ਟ ਅਰ ਵਿਸ਼ਵਾਮਿਤ੍ਰ ਰਿਖੀ ਦਾ ਆਪਸ ਵਿਚ ਸੰਬਾਦ ਹੋਯਾ। ਵਸ਼ਿਸ਼ਟ ਨੇ ਰਾਜਾ ਹਰੀਚੰਦ ਦੀ ਉਸਤਤ ਕੀਤੀ ਕਿ ਉਹ ਬੜਾ ਦਾਨੀ ਅਰ ਸਤਵਾਦੀ ਹੈ। ਵਿਸ਼ਵਾਮਿਤ੍ਰ ਨੇ ਕਿਹਾ ਕਿ ਮੈਂ ਪਰੀਖਯਾ ਕਰਨੀ ਚਾਹੁੰਦਾ ਹਾਂ। ਉਪਰੰਤ ਗਰੀਬ ਬ੍ਰਾਹਮਣ ਬਣਕੇ ਹਰੀਚੰਦ ਕੋਲ ਗਿਆ ਅਰ ਸਰਬੰਸ ਦਾਨ ਮੰਗਿਆ, ਰਾਜਾ ਨੇ ਦੇ ਦਿਤਾ। ਫਿਰ ਰਿਖੀ ਨੇ ਆਖਿਆ ਕਿ ਤੇਰਾ ਸਰਬੰਸ ਤਾਂ ਮੇਰਾ ਹੋਗਿਆ, ਹੁਣ ਆਪਣਾ ਆਪ ਅਤੇ ਇਸਤ੍ਰੀ ਅਰ ਪੁਤ੍ਰ ਵੇਚਕੇ ਦਖਣਾ ਪੂਰੀ ਕਰ ਦਿਓ ਆਪਣੇ ਸਤਯ ਵਾਕ ਦੇ ਬਧੇ ਹਰੀ ਚੰਦ ਨੇ ਪ੍ਰਣ ਪੂਰਾ ਕੀਤਾ ਅਰ ਪੁਤ੍ਰ ਇਸਤ੍ਰੀ ਇਕ ਬਣੀਏ ਪਾਸ ਵੇਚ ਆਪ ਇਕ ਚੰਡਾਲ ਦੇ ਘਰ ਜਾ ਵਿਕਿਆ ਅਰ ਜਲ ਭਰਨ ਆਦਿਕ ਦੀ ਸੇਵਾ ਕਰਕੇ ਆਪਣਾ ਧਰਮ ਨਿਭਾਯਾ॥

**ਅਰੂਹੂ ਬੂਝੈ ਮੰਤ੍ਰ ਹੂ ਕਹਿਯੈ ਸਾਰ ਸੁਨਾਇ,**
**ਜਯੋਂ ਭੀਖਮਪਾਂਡਵਨਕੌਦੀਨੋਮਰਨ ਬਤਾਇ।**

ਜੇ ਦੁਸਮਨ ਬੀ ਸਲਾਹ ਪੁਛੇ ਤਾਂ ਸਚੀ ਗਲ ਆਖ ਦੇਣੀ ਚਾਹੀਏ,

ਜਿਸ ਤਰਾਂ ਭੀਖਮ ਨੇ ਪਾਂਡਵਾਂ ਨੂੰ ਕਹਿ ਦਿਤਾ ਸੀ ਕਿ ਜਦ ਅਸੁ-
ਸਥਾਮਾ ਮਰੇ ਗਾ ਤਦ ਮੈਂ ਮਰਾਂ ਗਾ ॥

**ਚਲਿਯੈ ਪੈਂਡੇ ਸਾਚ ਕੇ ਸਾਂਈ ਸਾਚ ਸਹਾਇ,**
**ਸਾਚੋ ਜਰੇ ਨ ਆਗ ਮੈਂ ਝੂਠੋ ਹੀ ਜਰਿ ਜਾਇ।**

ਸਚ ਦੇ ਪੈਂਡੇ ਚਲਨਾ ਚਾਹੀਏ,ਸਾਂਈ ਸਚੇ ਦੀ ਸਹਾਯਤਾ ਕਰਦਾ
ਹੈ ਸਚਾ ਅਗ ਵਿਚ ਨਹੀਂ ਸੜਦਾ ਝੂਠਾ ਹੀ ਸੜਦਾ ਹੈ ॥

**ਬਿਨਾਂ ਕਹੇ ਹੀ ਸਤ ਪੁਰਖ ਪਰ ਕੀ ਪੂਰੈਂ ਆਸ,**
**ਕੌਨ ਕਹਤੁ ਹੈ ਸੂਰ ਕੋ ਘਰੁਘਰੁ ਕਰਤ ਪ੍ਰਕਾਸ਼।**

ਸਤ ਪੁਰਖ ਬਿਨਾ ਕਹੇ ਲੋਕਾਂ ਦੀ ਆਸ਼ਾ ਪੂਰੀ ਕਰਦੇ ਹਨ,ਸੂਰਜ
ਨੂੰ ਕੌਣ ਕਹਿੰਦਾ ਹੈ ਕਿ ਘਰ ਘਰ ਪ੍ਰਕਾਸ਼ ਕਰ ।

**ਸਤਪੁਰਖਨ ਤੈ ਉਤਰ ਕਰ ਹੋਤ ਨੀਰ ਅਧਿ-**
**ਕਾਰ, ਯਹ ਅਟਕਰ ਰਵਿ ਕੇ ਅਸਤ ਤਮ ਕੋ**
**ਜਗਤ ਪ੍ਰਚਾਰ।**

ਸਤ ਪੁਰਖ ਤੋਂ ਉਤਰ ਕੇ ਨੀਚ ਦਾ ਅਧਕਾਰ ਹੁੰਦਾ ਹੈ,ਇਹ ਗਲ
ਪਕੀ ਜਾਣੋ ਜੋ ਸੂਰਜ ਅਸਤ ਹੋਯਾਂ ਹਨੇਰੇ ਦਾ ਜਗਤ ਵਿਚ
ਪ੍ਰਚਾਰ ਹੁੰਦਾ ਹੈ।

**ਕਬਹੂ ਝੂਠੀ ਬਾਤ ਕੋ ਜੋ ਕਰ ਹੈ ਪਛ ਪਾਤ,**
**ਝੂਠੇ ਸੰਗਿ ਝੂਠੋ ਫਿਰਤ ਫਿਰ ਪਾਛੈ ਪਛਤਾਤ।**

ਝੂਠ ਦੀ ਬੀ ਗਲ ਦਾ ਜੋ ਪਖਪਾਤ ਕਰਦਾ ਹੈ ਝੂਠ ਕਰਕੇ ਰਾਜ
ਦਰਬਾਰੋਂ ਝੂਠਾ ਹੋਕੇ ਆਉਂਦਾ ਹੈ,ਫਿਰ ਪਿਛੋਂ ਪਛਤਾਂਵਦਾ ਹੈ ।

**ਜਗ ਪਰਤੀਤ ਬਢਾਇਏ ਜਿਉ ਕਿਉ ਸਾਚੇ ਹੋਇ,**

ਝੂਠੇ ਨਰਕੀ ਸਾਚੀਏ ਸਾਖ ਨ ਮਾਨੈ ਕੋਇ ।

ਜਿਸ ਤਰਾਂ ਹੋ ਸਕੇ ਜਗ ਵਿਚ ਸਚੇ ਹੋ ਪ੍ਰਤੀਤ ਵਧਾਉਣੀ ਚਾਹੀਏ, (ਕਿਉਂ ਜੋ) ਝੂਠੇ ਆਦਮੀ ਦੀ ਸਚੀ ਉਗਾਹੀ ਬੀ ਕੋਈ ਨਹੀਂ ਮੰਨਦਾ ॥

## ਸਚ–ਸਤੁਵਾਦੀ

ਸਤਜ ਬਚਨੁ ਮੁਖ ਜੋ ਕਹੈਂ ਤਾਂਕੀ ਚਾਹਿ ਸਰਾਹ,
ਗਾਹਕ ਆਵੈ ਦੂਰਿ ਤੈ ਸੁਨਿ ਇਕ ਸਬਦੀ ਸਾਹ ।

ਜੋ ਮੂੰਹੋਂ ਸਚੇ ਬਚਨ ਕਹਿੰਦੇ ਹਨ ਲੋਕ ਉਨਾਂਦੀ ਚਾਹ ਰਖਦੇ ਘਰ ਉਨਾਂ ਨੂੰ ਸਲਾਹੁੰਦੇ ਹਨ ॥ ਇਕ ਮੁਲ ਕਰਨ ਵਾਲੇ ਸਚੇ ਸਾਹ ਕੋਲ ਗਾਹਕ ਦੂਰੋਂ ਆਉਂਦੇ ਹਨ ।

ਅੰਤਰੁ ਅੰਗੁਰੀ ਚਾਰੁ ਕੋ ਸਾਚੁ ਝੂਠੁ ਮੈ ਹੋਇ,
ਸਬ ਮਾਨੈ ਦੇਖੀ ਦ੍ਰਿਗੀ ਸੁਨੀ ਨ ਮਾਨੈ ਕੋਇ ।

ਸਚ (ਅਖਾਂ) ਝੂਠ (ਕੰਨ) ਦੇ ਵਿਚ ਚਾਰ ਉਂਗਲਾਂ ਦਾ ਫਰਕ ਹੈ । ਅਖੀ ਦੇਖੀ ਗਲ ਸਭ ਕੋਈ ਮੰਨਦਾ ਹੈ ਕੰਨੀ ਸੁਣੀ ਹੋਈ ਨਹੀਂ ।

ਬਿਪਤ ਸਮੇ ਹੂ ਦੇਤ ਤੇ ਸਤ ਪੁਰਖਨ ਕੇ ਕਾਮ,
ਰਾਜ ਬਭੀਖਨ ਕੋ ਦਯੋ ਵੈਂਸੀ ਵਿਰਿਆ ਰਾਮ ।

ਸਤ ਪੁਰਖਾਂ ਦਾ ਕੰਮ ਹੈ ਬਿਪਤਾ ਵੇਲੇ ਬੀ ਦਾਨ ਦੇਨਾ, ਰਾਮ ਨੇ ਬਭੀਖਨ ਨੂੰ ਉਸ ਸਮੇ ਬੀ ਦਾਨ ਦਿਤਾ ।

—:o:—

# ਸਜਨ–ਸਜਨਤਾ

**ਰਾਗੀ ਔਗਨ ਨਾਂ ਗਿਨਤ ਇਹੈ ਜਗਤੁ ਕੀ ਚਾਲਿ,**
**ਦੇਖੋ ਸਬ ਹੀ ਸ੍ਯਾਮ ਕੋ ਕਹਤ ਲਾਲ ਬ੍ਰਿਜ ਬਾਲ ।**

ਇਹ ਜਗਤ ਦੀ ਚਾਲ ਹੈ ਕਿ ਪ੍ਰੇਮੀ ਔਗਣ ਨਹੀਂ ਦੇਖਦੇ, ਦੇਖੋ ਬ੍ਰਿਜ ਦੀਆਂ ਇਸਤ੍ਰੀਆਂ ਸ੍ਯਾਮ ਕ੍ਰਿਸ਼ਨ ਜੀ ਨੂੰ ਲਾਲ ਕਹਿੰਦੀਆਂ ਹਨ।

**ਸਜਨ ਤਜਤਿ ਨ ਸਜਨਤਾ ਕੀਨੇਹੂ ਅਪਕਾਰ,**
**ਜੋ ਚੰਦਨ ਛੇਦੇ ਤਊ ਸੁਰਭਿਤਿ ਕਰਹਿ ਕੁਠਾਰੁ।**

ਸਜਣ ਸਜਣਤਾ ਨਹੀਂ ਛਡਦੇ ਭਾਂਵੇਂ ਉਨ੍ਹਾਂ ਨਾਲ ਵੈਰ ਭਾਵ ਕਰੋ, ਭਾਵੇਂ ਚੰਦਨ ਨੂੰ ਪਏ ਛਿਲੋ ਫਿਰ ਬੀ ਉਹ ਕੁਹਾੜੇ ਨੂੰ ਵਾਸਨਾ ਹੀ ਦੇਵੇਗਾ।

**ਹੋਤ ਚਾਹ ਤੇ ਬਹੁਤ ਹੀ ਪ੍ਰੇਮ ਸਜਨ ਕੇ ਸੰਗਿ,**
**ਪਾਸ ਦੀਏ ਬਿਨੁ ਬਾਸ ਪਰਿ ਚਢੈ ਨ ਗਹਿਰੋ ਰੰਗ॥**

ਸਜਣ ਨਾਲ ਬਹੁਤ ਪ੍ਰੇਮ ਚਾਹ ਨਾਲ ਹੁੰਦਾ ਹੈ, ਜਿਸਤ੍ਰਾਂ ਪਾਹ ਦਿਤੇ ਬਿਨਾਂ ਕਪੜੇ ਪਰ ਚੰਗਾ ਰੰਗ ਨਹੀਂ ਚੜ੍ਹਦਾ।

**ਅਇ ਬਸੇ ਜਿਹ ਛਨ ਸੁਜਨ ਤੇ ਸਜਨ ਮਨ ਚਾਹ,**
**ਚਿਤਰ ਮਹਾਵਤ ਦੁਰਦ ਪਰ ਜਿਉ ਚੜ ਉ-ਤਰੇ ਨਾਹਿ।**

ਜਿਸ ਵੇਲੇ ਸ੍ਰੇਸ਼ਟ ਜਨ ਆ ਵਸਣ ਸਜਣਾਂ ਦੇ ਮਨ ਵਿਚ ਪ੍ਰੀਤ ਹੋਕੇ ਦੂਰ ਨਹੀਂ ਹੁੰਦੀ, ਜਿਸਤਰਾਂ ਹਾਥੀ ਅਰ ਮਹਾਵਤ ਦੀ

ਮੂਰਤ ਵਿਚ ਮਹਾਵਤ ਹਾਥੀ ਤੋਂ ਉਤ੍ਰਦਾ ਨਹੀਂ।

**ਬਿਨ ਬੂਝੇ ਈ ਕਹਤ ਹੈ ਸਜਨ ਹਿਤ ਕੇ ਬੈਨ,**
**ਭਲੇ ਬੁਰੇ ਕੋ ਜਿਉ ਕਹੈ ਤਮਚਾਰੀ ਗਤਿ ਰੈਨ।**

ਸਜਣ ਬਿਨਾਂ ਪੁਛੇ ਹਿਤ ਦੇ ਬਚਨ ਕਹ ਦਿੰਦੇ ਹਨ, ਜਿਸ ਤਰਾਂ ਕੁਕੜ ਭਲੇ ਬੁਰੇ (ਅਰਥਾਤ ਸਭ) ਨੂੰ ਜਿਤਲਾ ਦਿੰਦਾ ਹੈ ਕਿ ਰਾਤ ਬੀਤ ਗਈ ਹੈ।

**ਬਿੱਛਰ ਗਏ ਬਿਦੇਸ ਹੂ ਸਾਜਨ ਬਿਛਰਤ ਨਾਹਿ,**
**ਦੂਰ ਗਏ ਜਿਉ ਕੂੰਜ ਕੀ ਸੁਰਤਿ ਸੁਤਨ ਕੇ ਮਾਂਹਿ।**

ਪਰਦੇਸ ਜਾਣ ਕਰਕੇ ਵਿਛੜਿਆਂ ਸਜਨ ਨਹੀਂ ਵਿਛੜ ਜਾਂਦੇ, ਜਿਸ ਤਰਾਂ ਕੂੰਜ ਦੂਰ ਗਈ ਹੋਈ ਦੀ ਸੁਰਤ ਬਚਿਆਂ ਵਿਚ ਰਹਿੰਦੀ ਹੈ।

**ਸਜਨ ਸਜਨ ਕੇ ਦਰਸ ਹੀ ਪਾਵਤ ਜੀਯ ਸੰਤੋਖ, ਲਹਤੁ ਕਛੂ ਕੇ ਬੱਛ ਜਿਉਂ ਸੋਮ ਦ੍ਰਿਸਟ ਤੇ ਪੋਖ।**

ਸਜਨ ਨੂੰ ਸਜਨ ਦੇ ਦਰਸ਼ਨ ਨਾਲ ਹੀ ਸੰਤੋਖ ਹੋ ਜਾਂਦਾ ਹੈ, ਜਿਸ ਤਰਾਂ ਕਛੂ ਦੇ ਬਚੇ ਪ੍ਰੇਮ ਦੀ ਦ੍ਰਿਸ਼ਟੀ ਨਾਲ ਹੀ ਪਲਦੇ ਹਨ।

**ਸਜਨ ਸੋਂ ਰਸੁ ਪੋਖਿਯੇ ਤਿਉਂ੨ ਬਢਤ ਹੁਲਾਸ,**
**ਜੇਤੋ ਮੀਠੋ ਬਸਤੁ ਮੈਂ ਤੇਤੋ ਹੋਤ ਮਿਠਾਸ।**

ਸਜਨ ਨਾਲ ਜਿਉਂ ਜਿਉਂ ਪ੍ਰੇਮ ਵਧਾਈਏ ਤਿਉਂ ਤਿਉਂ ਖੁਸ਼ੀ ਵਧਦੀ ਹੈ। ਜਿਤਨਾ ਗੁੜ ਕਿਸੇ ਚੀਜ਼ ਵਿਚ ਪਾਈਏ ਉਤਨੀ ਮਿਠੀ ਹੁੰਦੀ ਹੈ।

**ਨਿਸ ਦਿਨੁ ਖਟਕਤ ਤਨਕ ਤ੍ਰਿਨ ਪਰੈ ਜੁ ਆਂਖਨਿ ਮਾਂਹਿ, ਤਿਨ ਮੈ ਸਾਜਨ ਰਾਖਿਐ ਸੋ ਛਿਨ ਖਟਕਤ ਨਾਂਹਿ।**

ਜੇ ਛੋਟਾ ਜਿਹਾ ਤੀਲਾ ਅੱਖਾਂ ਵਿਚ ਪੈ ਜਾਵੇ ਤਾਂ ਰਾਤ ਦਿਨ ਰੜਕਦਾ ਹੈ, ਉਨ੍ਹਾਂ ਹੀ ਅੱਖਾਂ ਵਿਚ ਸਜਨ ਰਖੀਦਾ ਹੈ ਜੋ ਛਿਨ ਭਰ ਨਹੀਂ ਰੜਕਦਾ।

**ਜਿਹ ਤਿਹ ਸਜਨ ਨਾ ਮਿਲੈ ਗੁਣ ਗਰਵੇ ਜਗ ਮਾਹਿ, ਜੋਤ ਭਰੇ ਪਾਨਪ ਭਰੇ ਪ੍ਰਤਿ ਗਜ ਮੁ-ਕਤਾ ਨਾਹਿ ।**

ਗੁਣ ਸੰਯੁਕਤ ਸਜਨ ਜਗਤ ਵਿਚ ਹਰ ਜਗਾ ਨਹੀਂ ਮਿਲਦੇ, ਹਰ ਇਕ ਹਾਥੀ ਵਿਚ ਜੋਤ ਭਰੇ ਤੇ ਜੌਹਰਦਾਰ ਮੋਤੀ ਨਹੀਂ ਹੁੰਦੇ।

**ਸਜਨ ਬਚਾਵੈ ਕਸ਼ਟ ਤੇ ਰਹੈ ਨਿਰੰਤਰੁ ਸਾਥ, ਨੈਨ ਸਹਾਈ ਪਲਕ ਜਿਉ ਦੇਹਿ ਸਹਾਈ ਹਾਥ।**

ਸਜਨ ਕਸ਼ਟੋਂ ਬਚਾਉਂਦੇ ਹਨ ਅਰ ਸਦਾ ਨਾਲ ਰਹਿੰਦੇ ਹਨ, ਜਿਸਤਰਾਂ ਪਲਕਾਂ ਨੇਤ੍ਰਾਂ ਦੀਆਂ ਅਰ ਹਥ ਦੇਹ ਦੇ ਸਹਾਯਕ ਹਨ।

**ਜਾਂਹਿ ਮਿਲੇ ਸੁਖ ਹੋਤੁ ਹੈ ਤਾਂ ਬਿਛੁਰੇ ਦੁਖ ਹੋਇ, ਸੂਰ ਉਵੈ ਫੂਲੈ ਕਮਲੁ ਤਾਂ ਬਿਨੁ ਸਕੁਚੈ ਸੋਇ।**

ਜਿਸਦੇ ਮਿਲਿਆਂ ਸੁਖ ਹੁੰਦਾ ਹੈ ਉਸ ਦੇ ਵਿਛੜਿਆਂ ਦੁਖ ਹੁੰਦਾ ਹੈ, ਸੂਰਜ ਨਿਕਲਿਆਂ ਕੌਲ ਖਿੜਦਾ ਹੈ ਤੇ ਬਿਨਾਂ ਉਸਦੇ ਕੁਮ-ਲਾ ਜਾਂਦਾ ਹੈ।

**ਸਜਨਤਾ ਨ ਮਿਲੇ ਕਿਯੇ ਜਤਨ ਕਰੋ ਕਿਨ ਕੋਇ,**
**ਜੋ ਪੈ ਫਾਰ ਨਿਹਾਰ ਤੋ ਲੋਚਨਿ ਬਡੇ ਨ ਹੋਇ।**

ਭਾਵੇਂ ਕਿਤਨਾ ਹੀ ਯਤਨ ਕਿਉਂ ਨ ਕਰੋ, ਸਜਨਤਾ ਨਹੀਂ ਮਿਲ-
ਦੀ, ਅਖਾਂ ਨੂੰ ਭਾਵੇਂ ਕਿਤਨਾਂ ਹੀ ਫਾੜੋ ਵਡੀਆਂ ਨਹੀਂ ਹੁੰਦੀਆਂ।

**ਜਗਤੁ ਬਹੁਤ ਜਨ ਤਦਪਿ ਮਨੁ ਬਿਨ ਸਜਨ ਅਤਿ ਦੀਨ, ਸਸਿ ਤਾਰੇ ਨਿਸ ਹੈਂ ਤਊ ਰਵਿ ਬਿਨੁ ਕਮਲ ਮਲੀਨ।**

ਜਗਤ ਵਿਚ ਬਹੁਤ ਆਦਮੀ ਹਨ ਪਰ ਬਿਨਾਂ ਸਜਨ ਦੇ ਮਨ ਪ੍ਰਸਿੰਨ ਨਹੀਂ ਹੁੰਦਾ। ਰਾਤ ਨੂੰ ਚੰਦ ਅਰ ਤਾਰੇ ਹੁੰਦੇ ਹਨ ਪਰ ਸੂਰਜ ਬਿਨਾਂ ਕੌਲ ਖਿੜਦੇ ਨਹੀਂ।

## ਸਪੁਤ੍ਰ

**ਗਾਹਕ ਸਭੈ ਸਪੂਤ ਕੇ ਸਾਰੈ ਕਾਜ ਸਪੂਤ,**
**ਸਭ ਕੋ ਢਾਕਨ ਹੋਤਿ ਹੈ ਜੈਸੇ ਬਨ ਕੋ ਸੂਤ।**

ਸਭ ਸਪੁਤ੍ਰ ਦੇ ਗਾਹਕ ਹਨ ਕਿਉਂ ਜੋ ਉਹ ਕੰਮ ਸਵਾਰਦਾ ਹੈ, ਜੈਸਾ ਕਪਾਹ ਦਾ ਸੂਤ੍ਰ (ਕਪੜਾ) ਸਭ ਨੂੰ ਢਕਦਾ ਹੈ।

**ਆਪੁ ਕਸ਼ਟੁ ਸਹਿ ਔਰੁ ਕੀ ਸੋਭਾ ਕਰਤ ਸਪੂਤ, ਚਰਖੀ ਪੀਰਨ ਚਰਖ ਖਚ ਜਗ ਢਾਕਨ ਜਯੋਂ ਸੂਤ।**

ਆਪ ਕਸ਼ਟ ਸਹਾਰਕੇ ਸਪੁਤ੍ਰ ਹੋਰਨਾਂ ਦੀ ਸੋਭਾ ਕਰਦੇ ਹਨ,

ਜਿਸਤਰਾਂ ਸੂਤ੍ਰ ਜਗਤ ਦੇ ਢਕਣ ਲਈ ਵੇਲਣੇ ਵਿਚ ਆਕੇ ਪਿੰਜਿਆ ਅਰ ਚਰਖੇ ਉਪਰ ਕਤਿਆ ਜਾਂਦਾ ਹੈ।

**ਪਿਤਾ ਭਗਤ ਸੁਤ ਹੋਇ ਤੇ ਪਿਤ ਕੇ ਚਲਤੁ ਸੁਭਾਇ, ਰਾਮ ਰਾਜ ਸੁਖਛਾਡਿਕੈ ਬਨੁ ਬਾਸੀਭਏ ਜਾਇ।**

ਪਿਤਾ ਦੀ ਆਗਯਾ ਪਾਲਣ ਵਾਲਾ ਪੁਤ੍ਰ ਪਿਤਾ ਦੀ ਮਰਜ਼ੀ ਪੁਰ ਚਲਦਾ ਹੈ, ਰਾਮ ਜੀ ਰਾਜ ਦਾ ਸੁਖ ਛਡਕੇ ਬਨਬਾਸੀ ਹੋਗਏ।

**ਸ੍ਰਵਣ ਕਰੀ ਤਿਉਂ ਕੀਜੀਯੇ ਮਾਤ ਪਿਤਾ ਕੀ, ਸੇਵ, ਕਾਂਧੇ ਕਾਵਰ ਲੈ ਫਿਰਯੋ ਪੂਜੈ ਜੈਸੇ ਦੇਵ।**

ਜਿਸਤਰਾਂ ਸਰਵਣ ਨੇ ਮਾਤਾ ਪਿਤਾ ਦੀ ਸੇਵਾ ਕੀਤੀ ਹੈ, ਉਸ ਤਰਾਂ ਕਰਨੀ ਚਾਹੀਏ, ਮੋਢੇ ਤੇ ਵੰਹਗੀ ਰਖਕੇ ਮਾਂ ਪਿਉ ਨੂੰ ਲਈ ਫਿਰਿਆ, ਅਰ ਦੇਵਤਿਆਂ ਤਰਾਂ ਪੂਜਦਾ ਰਿਹਾ।

**ਏਕਹਿ ਭਲੇ ਸਪੁਤ੍ਰ ਤੇ ਸਭ ਕੁਲ ਭਲੋ ਕਹਾਇ, ਸਰਸ ਸੁਬਾਸਤ ਬ੍ਰਿਛ ਤੇ ਜਜੋਂ ਬਨ ਸਕਲ ਸੁਭਾਇ।**

ਇਕ ਭਲੇ ਪੁਤ ਹੋਨ ਕਰਕੇ ਸਭ ਕੁਲ ਭਲੀ ਕਹਾਉਂਦੀ ਹੈ, ਸੁਗੰਧੀ ਵਾਲੇ ਬ੍ਰਿਛ ਦੀ ਵਾਸਨਾਂ ਤੋਂ ਸਾਰਾ ਬਨ ਸੋਭਾਇਮਾਨ ਹੁੰਦਾ ਹੈ।

## ਸਮਾ

**ਸਦਾ ਸਮੋ ਬਲੁਵਾਨ ਹੈ ਨਾਂਹਿ ਪੁਰਖੁ ਬਲਵਾਨੁ,**

**ਕਾਬਨਲਰ ਗੋਪੀ ਲਈ ਬ੍ਰਿਥਾ ਭਏ ਪਥਬਾਨ।**

ਸਦੀਵ ਸਮਾ ਬਲਵਾਨ ਹੈ ਪੁਰਖ ਬਲਵਾਨ ਨਹੀਂ, ਭੀਲਾਂ ਨੇ ਲੜ ਕੇ ਗੋਪੀਆਂ ਖੋਹ ਲਈਆਂ, ਅਰਜਨ ਦੇ ਬਾਨ ਬਿਰਥੇ ਹੋਗਏ।

ਨੋਟ—ਕ੍ਰਿਸ਼ਨ ਨੇ ਅਰਜਨ ਨੂੰ ਗੋਪੀਆਂ ਦੀ ਰਖਯਾ ਲਈ ਦਵਾਰਕਾ ਥੀਂ ਇੰਦਰ ਪਰਸਤ ਵਲ ਟੋਰਿਆ, ਰਸਤੇ ਵਿਚੋਂ ਭੀਲਾਂ ਨੇ ਅਰਜਨ ਕੋਲੋਂ ਗੋਪੀਆਂ ਖੋਹ ਲਈਆਂ ਅਰ ਅਰ-ਜਨ ਦੇ ਬਾਨ ਉਸ ਸਮੇਂ ਨਿਸਫਲ ਗਏ।

**ਸਭਕੋ ਸਮੈ ਬਿਨਾਸਕੋ ਉਪਜਤ ਮਤਿ ਬਿਪ੍ਰੀਤ,**
**ਰਘੁਪਤਿ ਮਾਰਿਯੋ ਲੰਕਪਤਿ ਜੋ ਵਹੁ ਲੈ ਗਯੋ ਸੀਤ।**

ਜਦ ਬਿਨਾਸ ਦਾ ਸਮਾ ਆਉਂਦਾ ਹੈ ਤਾਂ ਸਭ ਦੀ ਮਤ ਉਲਟੀ ਹੋ ਜਾਂਦੀ ਹੈ। ਲੰਕਾ ਪਤਿ ਰਾਵਣ ਸੀਤਾ ਹਰਕੇ ਲੈ ਗਿਆ ਰਾਮਜੀ ਨੇ ਉਸਨੂੰ ਮਾਰਿਆ।

**ਪਾਵਤ ਬਹੁਤ ਤਲਾਸ਼ ਤੇ ਕਰ ਤੇ ਛੂਟੀ ਬਾਤ,**
**ਆਂਧੀ ਮੇਂ ਟੂਟੀ ਗੁਡੀ ਕੋ ਜਾਨੇ ਕਿਤ ਜਾਤ।**

ਹਥੋਂ ਗਲ ਨਿਕਲੀ ਹੋਈ ਔਖੀ ਹਥ ਆਉਂਦੀ ਹੈ, ਹਨੇਰੀ ਵਿਚ ਜੇ ਗੁਡੀ ਟੁਟੇ ਤਾਂ ਕੀ ਮਲੂਮ ਕਿਧਰ ਗਈ ਹੈ?

**ਅਪਨੇ ਅਪਨੇ ਸਮੇ ਪਰ ਸਭਕੋ ਆਦਰ ਹੋਇ,**
**ਭੋਜਨੁ ਪਯਾਰੋ ਭੂਖ ਮੇ ਤਿਖਮੇ ਪਯਾਰੋ ਤੋਇ।**

ਅਪਨੇ ਅਪਨੇ ਸਮੇ ਸਭ ਦਾ ਆਦਰ ਹੁੰਦਾ ਹੈ, ਭੁਖ ਵੇਲੇ ਭੋਜਨ ਪਿਆਰਾ ਹੈ ਤੇ ਤ੍ਰਿਖਾ ਸਮੇ ਜਲ ਪਿਆਰਾ ਹੈ।

ਸਰਸ ਨਿਰਸ ਨਰ ਹੋਤ ਹੈ ਸਮੈ ਪਾਇ ਸਭ ਕੋਇ,
ਦਿਨ ਮੈ ਪਰਮ ਪ੍ਰਕਾਸ਼ ਰਵਿ ਚੰਦ ਮੰਦ ਦੁਤ ਹੋਇ।
ਸਮਾ ਪਾਕੇ ਸਭ ਆਦਮੀ ਸਰਸ ਨਿਰਸ ਹੋ ਜਾਂਦੇ ਹਨ, ਜੈਸੇ ਦਿਨ ਵੇਲੇ ਸੂਰਜ ਦਾ ਬੜਾ ਪ੍ਰਕਾਸ਼ ਹੈ ਅਰ ਚੰਦ ਦੀ ਚਮਕ ਮੰਦ ਪੈ ਜਾਂਦੀ ਹੈ।

## ਸਮਾ ਵਿਚਾਰ

ਹੋਤ ਸਿਧਿ ਜੈਸੋ ਸਮੋ ਤੈਸੇ ਹੀ ਅਭਿਲਾਖ,
ਕੌਡੀ ਬਿਨੁ ਜਾਤਨ ਲਿਯੋ ਕਰੀ ਦੇਤ ਲੈ ਲਾਖ।
ਸਮਾ ਵੇਖਕੇ ਹੀ ਪਦਾਰਥਾਂ ਦੀ ਇਛਯਾ ਕਰਨੀ ਚਾਹੀਏ, ਕੋਈ ਨਿਰਧਨਤਾ ਦੇ ਸਮੇ ਕੌਡੀਆਂ ਬਾਝੋਂ ਖਿਡਾਵਣੇ ਦਾ ਹਾਥੀ ਨਾ ਲੈ ਸਕਿਆ। ਮਗਰੋਂ ਧਨੀ ਹੋਯਾ ਲਖ ਰੁਪਯੇ ਦੇਕੇ ਸਚਾ ਹਾਥੀ ਲੈ ਲਿਆ॥

ਅਪਨੇ ਸਮੇਂ ਬਿਚਾਰਿਕੈ ਅਰਿ ਹਨੀਯੇ ਅਨਜਾਸ,
ਕਿਯੋ ਅਕੇਲੇ ਦ੍ਰੋਣ ਸੁਤ ਨਿਸ ਪੰਡਵ ਦਲ ਨਾਸ।
ਆਪਣਾ ਸਮਾ ਵਿਚਾਰਕੇ ਵੈਰੀ ਦਾ ਨਾਸ ਕਰੀਏ, ਜਿਸਤ੍ਰਾਂ ਇ-ਕੱਲੇ ਦ੍ਰੋਨ ਦੇ ਪੁਤ੍ਰ ਨੇ ਰਾਤ ਦੇ ਸਮੇ ਪਾਂਡਵਾਂ ਦੇ ਦਲ ਦਾ ਨਾਸ ਕੀਤਾ।

ਛਲਬਲ ਸਮੇਂ ਬਿਚਾਰਕੈ ਅਰਿ ਜੀਤਿਯੇ ਅਚੂਕ, ਦਯੋਸ ਕਾਗ ਘੁਘੂ ਹਨੈ ਕਾਗਹਿ ਨਿਸਿ ਜਨੈਂ ਘੂਕ।

ਛਲ ਬਲ ਨਾਲ ਸਮਾ ਵਿਚਾਰ ਕੇ ਵੈਰੀ ਨੂੰ ਜਿਤਨਾ ਚਾਹੀਏ, ਦਿਨ ਵੇਲੇ ਕਾਉਂ ਉਲੂ ਨੂੰ ਮਾਰਦਾ ਹੈ ਤੇ ਰਾਤ ਵੇਲੇ ਉਲੂ ਕਾਉਂ ਨੂੰ ਮਾਰਦਾ ਹੈ ।

**ਗੁਨੀ ਸੁ ਤਊ ਆਦਰ ਬਿਨਾ ਆਦਰੁ ਕਰੈ ਨ ਕੋਇ, ਹਿੱਯਤੈ ਹਾਰਿ|ਉਤਾਰਿਯੇ ਸ਼ਯਨ ਸਮਯ ਜਬ ਹੋਇ ।**

ਚਾਹੇ ਗੁਣੀ ਬੀ ਹੋਵੇ ਪਰ ਬਿਨਾ ਸਮੇਂ ਦੇ ਕੋਈ ਆਦਰ ਨਹੀਂ ਕਰਦਾ । ਸੌਣ ਵੇਲੇ ਹਰ ਕੋਈ ਗਲ ਵਿਚੋਂ ਹਾਰ ਉਤਾਰ ਲੈਂਦਾ ਹੈ ।

**ਕਾਰਜਿ ਤਾਹੀ ਕੋ ਸਰੈ ਕਰੈ ਜੁ ਸਮੋਂ ਨਿਹਾਰ, ਕਬਹੁ ਨ ਹਾਰੈ ਖੇਲੁ ਜਨੋਂ ਖੇਲੈ ਦਾਵ ਵਿਚਾਰੁ ।**

ਕਾਰਜ ਉਸਦਾ ਸਵਰਦਾ ਹੈ ਜੋ ਸਮਾਂ ਵਿਚਾਰ ਕੇ ਕਰਦਾ ਹੈ । ਜੋ ਦਾਉ ਵਲ ਧਜਾਨ ਰਖਕੇ ਖੇਡਦਾ ਹੈ, ਉਹ ਕਦੀ ਨਹੀਂ ਹਾਰਦਾ ।

**ਜੋ ਹਾਜਰੁ ਅਵਸਾਨ ਮੈਂ ਸੋਈ ਸ਼ਸਤ੍ਰ ਪ੍ਰਮਾਨ, ਡਾਭਹ ਤੇ ਬਲਦੇਵ ਜਨੋਂ ਹਰੇ ਸੂਤ ਕੇ ਪ੍ਰਾਨ ।**

ਸਮੇਂ ਸਿਰ ਜੋ ਹਾਜ਼ਰ ਹੋਵੇ ਓਹੀ ਸ਼ਸਤ੍ਰ ਠੀਕ ਹੈ, ਜਿਸਤ੍ਰਾਂ ਬਲ ਦੇਵ ਨੇ ਸੂਤ ਦੇ ਪ੍ਰਾਂਨ ਡਬ ਨਾਲ ਕਢ ਲਏ ਸਨ।

ਨੋਟ—ਬਲਦੇਵ ਕਿਸੇ ਕਾਰਨ ਸੂਤ ਪੁਰ ਗੁਸੇ ਹੋਇਆ ਉਸ ਕੋਲ ਉਸ ਵੇਲੇ ਕੋਈ ਸ਼ਸਤ੍ਰ ਨਹੀਂ ਸੀ ਡੱਬ ਨਾਲ ਹੀ ਉਸ ਨੂੰ ਮਾਰ ਸੁਟਿਆ ।

**ਜੋ ਉਸਾਣ ਆਵੈ ਸਮੈ ਹਾਜਰ ਸ਼ਸਤ੍ਰ ਸੁ ਗਾਇ,**

**ਕੂਕਰ ਕਰੇ ਬੀਰਬਲ ਜਗੋਂ ਹਾਥੀ ਦੀਨ ਭਗਾਇ।**

ਜੋ ਸਮੇ ਸਿਰ ਅਗੇ ਆਵੇ ਉਸੇ ਨੂੰ ਸ਼ਸਤ੍ਰ ਸਮਝੋ, ਜਿਸਤ੍ਰਾਂ ਬੀਰ-ਬਲ ਨੇ ਕੁਤੇ ਨਾਲ ਹਾਥੀ ਨੂੰ ਭਜਾ ਦਿਤਾ ਸੀ।

**ਨੀਕੀ ਏ ਫੀਕੀ ਲਗੈ ਬਿਨੁ ਅਵਸਰ ਕੀ ਬਾਤੁ,**
**ਜੈਸੇ ਬਰਨਤ ਜੁਧ ਮੈਂ ਰਸੁ ਸਿੰਗਾਰ ਨ ਸੁਹਾਤੁ।**

ਬਿਨਾ ਸਮੇ ਦੇ ਚੰਗੀ ਗਲ ਬੀ ਫਿਕੀ ਲਗਦੀ ਹੈ, ਜਿਸਤ੍ਰਾਂ ਜੁਧ ਦੇ ਵਰਨਨ ਵਿਚ ਸਿੰਗਾਰ ਰਸ ਨਹੀਂ ਸੁਹਾਉਂਦਾ।

**ਪ੍ਰਾਨ ਤ੍ਰਿਖਾਤੁਰ ਕੇ ਰਹੈਂ ਥੋਰੇ ਈ ਜਲ ਪਾਨ,**
**ਪੀਛੈ ਜਲ ਭਰਿ ਸਹਸ ਘਟਿ ਡਾਰੈ ਮਿਲੈ ਨ ਪ੍ਰਾਨ।**

ਪਿਆਸੇ ਪੁਰਸ਼ ਦੇ ਪ੍ਰਾਨ ਥੋੜੇ ਪਾਣੀ ਕਰਕੇ ਰਹ ਸਕਦੇ ਹਨ, ਪਿਛੋਂ ਹਜ਼ਾਰ ਭਰੇ ਹੋਏ ਘੜਿਆਂ ਨਾਲ ਬੀ ਪ੍ਰਾਨ ਨਹੀਂ ਮਿਲਦੇ।

**ਬਨਤੀ ਦੇਖ ਬਨਾਈਏ ਪਰਨਿ ਨ ਦੀਜੈ ਖੋਟ,**
**ਜੈਸੇ ਬਾਗੇ ਬਾਇਰੋ ਤੈਸੀ ਲੀਜੈ ਓਟ।**

ਜਿਸਤ੍ਰਾਂ ਬਣਦੀ ਦੇਖੋ ਉਸਤਰਾਂ ਬਨਾਓ, ਖੋਟ ਨਾ ਪੈਣ ਦਿਓ, ਜੈਸੀ ਪੌਣ ਵਗੇ ਤੈਸਾ ਓਹਲਾ ਕਰ ਲਓ।

**ਅਨ ਮਿਲਤੀ ਜੋਈ ਕਰੈ ਤਾਂਹੀ ਕੋ ਉਪਹਾਸ,**
**ਜੈਸੇ ਜੋਗੀ ਜੋਗ ਮੈਂ ਕਰਤ ਭੋਗ ਕੀ ਆਸ।**

ਜੋ ਅਣਮਿਲਦੀ ਗਲ ਕਰਦਾ ਹੈ ਉਸਨੂੰ ਠਠਾ ਹੁੰਦਾ ਹੈ। ਜਿ-ਸਤ੍ਰਾਂ ਜੋਗੀ ਜੋਗ ਕਰਦਿਆਂ ਕਰਦਿਆਂ ਭੋਗ ਦੀ ਆਸਾ ਰਖੇ।

**ਸਮੋ ਸਮੁਝਿ ਜੋ ਕੀਜਿਏ ਕਾਮ ਵਹੈ ਅਭਿਰਾਮ,**

**ਸੀਂਧਵ ਮਾਂਗਨੋ ਜੀਮਤੇ ਨਹਿ ਘੋਰੇ ਕੋ ਕਾਮ।**

ਸਮਾ ਸਮਝਕੇ ਜੋ ਕੰਮ ਕੀਤਾ ਜਾਵੇ ਉਹੀ ਚੰਗਾ ਹੈ, ਰੋਟੀ ਖਾਂ-ਦਿਆ ਜੇ ਕੋਈ ਸੈਂਧਵ ਮੰਗੇ ਉਥੇ ਘੋੜੇ ਦਾ ਪ੍ਰਯੋਜਨ ਨਹੀਂ ਲੂਣ ਹੀ ਦੇਣਾ ਚਾਹੀਏ [ਸੀਂਧਵ = ਘੋੜੇ ਤੇ ਲੂਣ ਦਾ ਨਾਮ ਹੈ]

**ਪਯਾਰੀ ਅਨਪਯਾਰੀ ਲਗੈ ਸਮਾ ਪਾਇ ਸਭ ਬਾਤ, ਧੂਪ ਸੁਹਾਵੈ ਸੀਹਮੈ ਸੋ ਗ੍ਰੀਖਮ ਨ ਸੁਹਾਤ।**

ਸਮਾ ਪਾਕੇ ਸਭ ਬਾਤ ਪਯਾਰੀ ਅਨਪਯਾਰੀ ਲਗਦੀ ਹੈ, ਸਿਆ-ਲੇ ਧੁਪ ਸੁਖਾਉਂਦੀ ਹੈ, ਤੇ ਗਰਮੀਆਂ ਵਿਚ ਬੁਰੀ ਲਗਦੀ ਹੈ।

**ਔਸਰ ਬੀਤੇ ਤਨ ਜੋ ਕਰਬੋ ਨਹਿ ਅਭਿਰਾਮ, ਜੈਸੇ ਪਾਨੀ ਬਹਿ ਗਏ ਸੇਤ ਬੰਧ ਕਿਹ ਕਾਮ?**

ਸਮਾਂ ਬੀਤਿਆਂ ਯਤਨ ਕਰਨਾ ਨਿਸਫਲ ਹੈ, ਪਾਣੀ ਰੁੜ੍ਹ ਜਾਣ ਤੇ ਪਿਛੋਂ ਪੁਲ ਬੰਨਣਾ ਕਿਸ ਕੰਮ ?

## ਸਰੇਸ਼ਟਾਚਾਰ

**ਉਰ ਉਛਾਹਿ ਹਿਤੁ ਧਰਮ ਸੋਂ ਅਸੁਭ ਕਰਮ ਕੀ ਹਾਂਨਿ, ਮਨ ਪ੍ਰਸੰਨ ਰੁਚਿ ਅੰਨਯ ਸੌ ਜਯੁੰ ਜੁਰ ਛੂਟੈ ਜਾਨ।**

ਜਿਸਦੇ ਹਿਰਦੇ ਵਿਚ ਉਤਸ਼ਾਹ ਹੈ ਅਰ ਧਰਮ ਨਾਲ ਪਿਆਰ ਹੈ ਅਤੇ ਅਸ਼ੁਭ ਕਰਮ ਨਹੀਂ ਕਰਦਾ, ਉਹ ਉਸ ਆਦਮੀ ਤਰਾਂ ਹੈ ਜਿਸਦਾ ਤਪ ਲਹ ਜਾਵੇ ਅੰਨ ਵਲ ਰੁਚੀ ਹੋਵੇ ਅਰ ਮਨ ਪ੍ਰਸੰਨ ਹੋਵੇ ॥

—៖—

## ਸ੍ਵੈ ਸਲਾਘਾ [ਅਪਨੇ ਮੂੰਹ ਮੀਆਂ ਮਿਠੂ]

**ਅਨੁਰਿਤ ਅਤਿਬਲ ਆਪਨੋ ਕਹੈ ਅਨਾਦਰ ਹੋਇ, ਸੰਗ੍ਰਹ ਕੀਯੋਂ ਨ ਨ੍ਰਿਪ ਦੁਹੁਨ ਰੁਕਮ ਗਯੋ ਪਤਿ ਖੋਇ।**

ਆਪਨੇ ਮੂੰਹੋਂ ਅਨੁਚਿਤ ਵਧੀਕ ਬਲ ਕਹਨ ਨਾਲ ਅਨਾਦਰ ਹੁੰਦਾ ਹੈ। ਦੁਹਾਂ ਰਾਜਿਆਂ ਕੋਲੋਂ ਕੁਝ ਨਾਂ ਹੋ ਸਕਿਆ ਰੁਕਮ ਪਤ ਖੋਹਕੇ ਚਲਾ ਗਿਆ॥

ਨੋਟ--ਜਿਸ ਸਮੇ ਕ੍ਰਿਸ਼ਨ ਰੁਕਮਣੀ ਨੂੰ ਲੈ ਗਏ, ਓਸ ਇਸਤ੍ਰੀਦੇ ਭਰਾ ਰੁਕਮ ਨੇ ਪ੍ਰਣ ਕੀਤਾ ਕਿ ਮੈਂ ਕ੍ਰਿਸ਼ਨ ਨੂੰ ਮਾਰਕੇ ਭੈਣ ਦਾ ਵਿਯਾਹ ਸਸਪਾਲ ਨਾਲ ਕਰਾਂਗਾ। ਉਪਰੰਤ ਰੁਕਮ ਕ੍ਰਿਸਨਕੋਲ ਯੁਧ ਲਈ ਗਿਆ, ਕ੍ਰਿਸ਼ਨ ਨੇ ਰੁਕਮ ਦਾ ਜੂੜਾ ਵਢ ਦਿਤਾ ਉਸ ਸਰਮ ਕਰਕੇ ਰੁਕਮ ਮੁੜ ਘਰ ਨਾ ਵੜਿਆ, ਤੇ ਸਸਪਾਲ ਅਰ ਕ੍ਰਿਸ਼ਨ ਦੀ ਲੜਾਈ ਬੀ ਨਾ ਹੋਈ।

## ਸੁਵਾਰਥ

**ਅਪਨੀ ਅਪਨੀ ਗਰਜ ਸਬ ਬੋਲਤ ਕਰਤ ਨਿਹੋਰ, ਬਿਨਾ ਗਰਜ ਬੋਲੈ ਨਹੀਂ ਗਿਰਵਰੂ ਹੂ ਕੇ ਮੋਰ॥**

ਆਪਣੀ ਆਪਣੀ ਗਰਜ਼ ਤੋਂ ਸਭ ਬੋਲਕੇ ਨਿਮ੍ਰਤਾ ਕਰਦੇ ਹਨ, ਪਹਾੜ ਦੇ ਮੋਰ ਬੀ ਬਗੈਰ ਗਰਜ ਦੇ ਨਹੀਂ ਬੋਲਦੇ॥

**ਸ੍ਵਾਰਥ ਕੇ ਸਬ ਸਾਕ ਹੈਂ ਬਿਨੁ ਸ੍ਵਾਰਥ ਕੋਊ**

ਨਾਹਿ, ਸੇਵੈ ਪੰਖੀ ਸੁਰਸ ਤਰ ਨਿਰਸ ਭਏ ਉਡ ਜਾਹਿ ॥

ਸਭ ਮਤਲਬ ਦੇ ਸਾਕ ਹਨ ਬਿਨਾ ਮਤਲਬ ਦੇ ਕੋਈ ਨਹੀਂ, ਬ੍ਰਿਛ ਜਿਸ ਵੇਲੇ ਫਲ ਦਾਯਕ ਹੁੰਦਾ ਹੈ ਪੰਛੀ ਰਹਿੰਦੇ ਹਨ ਜਦ ਨਿਰਸ ਹੋਵੇ ਉਡ ਜਾਂਦੇ ਹਨ।

ਜਾਂਕੋ ਜਿਹਿ ਸ੍ਵਾਰਥ ਸਿਝੈ ਸੋਝੀ ਤਾਹਿੰ ਸੁਹਾਤ, ਚੋਰ ਨ ਪਜਾਰੀ ਚਾਂਦਨੀ ਜੈਸੀ ਕਾਰੀ ਰਾਤ।

ਜਿਸਨਾਲ ਜਿਸਦਾ ਸੁਵਾਰਥ ਠੀਕ ਹੁੰਦਾ ਹੈ ਉਸਨੂੰ ਉਵੀ ਗਲ ਚੰਗੀ ਲਗਦੀ ਹੈ। ਚੋਰਾਂ ਨੂੰ ਚਾਂਦਨੀ ਏਡੀ ਪਿਯਾਰੀ ਨਹੀਂ ਜਿਡੀ ਹਨੇਰੀ ਰਾਤ।

ਜਿਨ ਜਾ ਸੋਂ ਮਤਲਬ ਨਹੀਂ ਤਾਂਕੀ ਤਾਹਿ ਨ ਚਾਹਿ, ਜਜੋਂ ਨਿਸ ਪ੍ਰੇਹੀ ਜੀਵ ਕੈ ਤ੍ਰਿਣ ਸਮਾਨ ਸੁਰ ਨਾਹਿ ॥

ਜਿਸਦਾ ਜਿਸ ਨਾਲ ਮਤਲਬ ਨਹੀਂ ਉਸਦੀ ਉਸਨੂੰ ਚਾਹ ਨਹੀ ਜਿਸਤ੍ਰਾਂ ਵਿਰੱਕਤ ਆਦਮੀ ਨੂੰ ਇੰਦ੍ਰ ਤ੍ਰਿਣ ਜਿਹਾ ਹੈ।

## ਸੁਆਰਥ।

ਕਾਜ ਬਿਗਾਰਤ ਔਰ-ਕੋ ਇਕ ਨਿਜ ਕਾਜ ਸੁਧਾਰ, ਕਿਧੋ ਮੰਤ੍ਰ ਮਿਲ ਰਾਜ ਨ੍ਰਿਪ ਸੁਰਥਹਿ ਦਯੋ ਨਿਕਾਰ।

ਕਈ ਆਦਮੀ ਹੋਰਨਾਂ ਦਾ ਕੰਮ ਵਿਗਾੜ ਕੇ ਆਪਣਾ ਕੰਮ ਸਵਾਰਦੇਹਨ, ਸੁਰਥ ਰਾਜੇ ਨੂੰ ਕਢਕੇ ਉਸ ਦੇ ਮੰਤ੍ਰੀਆਂ ਨੇ ਰਾਜ ਕੀਤਾ

## ਸਾਧ ਜਨ।

**ਕਸ਼ਟ ਪਰੈ ਹੂੰ ਸਾਧ ਜਨ ਨੈਕ ਨ ਹੋਤ ਮਲਾਨ,**
**ਜਜੋਂ੨ ਕੰਚਨ ਤਾਈਐ ਤਜੋਂ੨ ਨਿਰਮਲ ਬਾਂਨ।**

ਸਾਧ ਜਨਾਂ ਪੁਰ ਕਸ਼ਟ ਪਵੇ ਉਹ ਰਤੀ ਕਲੇਸ਼ ਨਹੀਂ ਮੰਨਦੇ, ਜਿਸਤ੍ਰਾਂ ਜਿਉਂ ੨ ਸੋਨੇ ਨੂੰ ਤਾਓ ਤਿਉਂ ੨ ਨਿਰਮਲ ਨਿਕਲਦਾ ਹੈ

**ਸੰਤ ਕਸ਼ਟ ਸਹਿ ਅਨੁਸਖੀ ਰਾਖੈਰਾਖ ਸਮੀਪ,**
**ਆਪਜਰੈ ਤਊ ਔਰ ਕੌ ਕਰੈ ਉਜਾਰੋ ਦੀਪ ।**

ਸੰਤ ਕਸ਼ਟ ਸਹਾਰ ਕੇ ਹੋਰਨਾਂ ਨੂੰ ਕੋਲ ਰਖ ਕੇ ਸੁਖੀ ਰਖਦੇ ਹਨ, ਦੀਵਾ ਆਪ ਜਲਕੇ ਹੋਰਨਾ ਨੂੰ ਉਜਾਲਾ ਦਿੰਦਾ ਹੈ।

**ਭਜਤ ਨਿਰੰਤਰ ਸੰਤ ਜਨ ਹਰਿਪਦ ਚਿਤੁ ਲਗਾਇ, ਜੈਸੇ ਨਟ ਦ੍ਰਿਢ ਦਿਸ਼ਟਿ ਕਰਿ ਧਰਤ ਬਰਤ ਪਰ ਪਾਇ।**

ਸੰਤ ਜਨ ਚਿਤ ਲਾਕੇ ਹਰਿ ਦੇ ਚਰਨਾਂ ਨੂੰ ਸਦੀਵ ਭਜਦੇ ਹਨ, ਜਿਸ ਤਰਾਂ ਨਟ ਦ੍ਰਿੜ ਦ੍ਰਿਸ਼ਟੀ ਕਰਕੇ ਰਸੇ ਉਪਰ ਪੈਰ ਰਖਦਾਹੈ।

## ਸਾਧ ਸੰਤ।

**ਸਹਜਸੀਲ ਗੁਣਸਾਧਕੇ ਬਲਬੁਧਿਹੋਤ ਨ ਭੰਗੁ,**
**ਰਤਨਜੋਤਿਕੀ ਜਜੋਂ ਸਿਖਾਬੁਝਤਨਬਾਤੁਪ੍ਰਸੰਗ।**

ਸਾਧੂ ਦੇ ਸਹਨ ਸੀਲਤਾ ਦੇ ਗੁਨ ਬਲ ਬੁਧ ਨਾਲ ਭੰਗ ਨਹੀਂ ਹੁੰਦੇ,ਜਿਸ ਤਰਾਂ ਰਤਨ ਜੋਤ ਦੀ ਲਾਟ ਪੌਣ ਨਾਲ ਨਹੀਂ ਬੁਝਦੀ।

## ਸਿਖਜਾ।

**ਬੁਰੇ ਲਗਤ ਸਿਖਜਾ ਬਚਨ ਹਿਯੇ ਬਿਚਾਰੋ ਆਪ,**
**ਕਰਵੇ ਭੇਖਜ ਬਿਨ ਪਿਯੇ ਮਿਟਤ ਨ ਤਨ ਕੋ ਤਾਪ।**

ਸਿਖਜਾ ਦੇ ਬਚਨ ਦਿਲ ਨੂੰ ਬੁਰੇ ਲਗਦੇ ਹਨ,ਤੁਸੀ ਹਿਰਦੇ ਵਿਚ ਵਿਚਾਰ ਲੋ, ਪਰ ਕੌੜੀ ਦੁਵਾਈ ਬਿਨਾ ਤਨ ਦਾ ਤਾਪ ਨਹੀ ਹਟਦਾ।

**ਦੀਜੈ ਸੀਖ ਅਯਾਨ ਕੋ ਮਾਨੈ ਸੀਖ ਸੁਜਾਨ ,**
**ਟਾਰਹਿ ਤਾਜਨ ਮਾਰਿਯੈ ਜਜੋਂ ਕੰਪੈ ਕੇਕਾਂਨ।**

ਮੂਰਖ ਨੂੰ ਸਿਖਿਯਾ ਦਿਓ ਤਾਂ ਸਿਆਣਾ ਸਿਖਿਯਾ ਲੈ ਲੈਂਦਾ ਹੈ, ਜਿਸਤ੍ਰਾਂ ਟਟੂ ਨੂੰ ਚਾਬਕ ਮਾਰਿਆਂ ਅਰਾਕੀ ਕੰਬ ਉਠਦਾ ਹੈ।

## ਸੁਕੁਲ [ਭਲੀ ਕੁਲ]

**ਬੁਰੋ ਹੋਇੰ ਤਊ ਸੁਕੁਲ ਕੌ ਤਾ ਸੌ ਬੁਰੀ ਨ ਹੋਇ,**
**ਜਦਪਿ ਧੂਮਿ ਤਊ ਅਗਰ ਕੋ ਕਰਤ ਸੁਗੰਧਿਤ ਸੋਇ।**

ਜੋ ਅਛੀ ਕੁਲ ਦੇ ਹੋਣ ਚਾਹੇ ਬੁਰੇ ਬੀ ਹੋਣ ਤਦ ਬੀ ਉਨ੍ਹਾਂ ਥੋਂ ਬੁਰਾਈ ਨਹੀਂ ਹੁੰਦੀ, ਭਾਵੇਂ ਚੰਦਨ ਤੋਂ ਧੂੰਆਂ ਨਿਕਲੇ ਫਿਰ ਬੀ ਸੁਗੰਧੀ ਹੀ ਦੇਵੇਗਾ।

---

## ਸੁਖ-ਦੁਖ।

**ਸੁਖ ਮੈਂ ਹੋਤ ਸ਼ਰੀਕ ਜੋ ਦੁਖ ਸ਼ਰੀਕ ਭੀ ਹੋਇ,**
**ਜਾਂਕੇ ਮੀਠੇ ਖਾਇ ਹੈਂ ਕਟੁਕ ਖਾਇ ਹੈਂ ਸੋਇ।**

ਜਿਸਦੇ ਸੁਖ ਵਿਚ ਸਰੀਕ ਹੋਈਏ ਉਸਦੇ ਦੁਖ ਵਿਚ ਬੀ ਸ਼ਾਮਿਲ ਹੋਣਾ ਚਾਹੀਏ, ਜਿਸਦਾ ਮਿਠਾ ਖਾਈਏ ਉਸਦਾ ਕੌੜਾ ਖਾਣਾ ਬੀ ਪੈਂਦਾ ਹੈ।

**ਸੁਖ ਬੀਤੈ ਦੁਖ ਹੋਤੁ ਹੈ ਦੁਖ ਬੀਤੈ ਸੁਖ ਹੋਤ,**
**ਦਿਵਸੁ ਗਏ ਜਯੋਂ ਨਿਸਿ ਉਦਿਤਿ ਨਿਸਿ ਗਤਿ ਦਿਵਸਿ ਉਦੋਤਿ।**

ਸੁਖ ਬੀਤਿਆਂ ਦੁਖ ਹੁੰਦਾ ਹੈ,ਤੇ ਦੁਖ ਬੀਤਿਆਂ ਸੁਖ,ਜਿਸਤ੍ਰਾਂ ਦਿਨ ਗਿਆਂ ਰਾਤ ਹੋ ਜਾਂਦੀ ਹੈ ਤੇ ਰਾਤ ਬੀਤਿਆਂ ਦਿਨ।

## ਸੁਖ ਦੀ ਕਦਰ।

**ਜਾਂਹਿ ਮਿਲੇ ਸੁਖ ਹੋਤੁ ਹੈ ਤਾਂ ਬਿਛਰੇ ਦੁਖ ਹੋਇ,**
**ਸੂਰ ਉਦੈ ਫੂਲੈ ਕਮਲੁ ਤਾਂ ਬਿਨੁ ਸਕੁਚੈ ਸੋਇ।**

ਜਿਸਦੇ ਮਿਲਿਆਂ ਸੁਖ ਹੁੰਦਾ ਹੈ ਉਸਦੇ ਵਿਛੜਿਆਂ ਦੁਖ ਹੁੰਦਾ ਹੈ, ਜਿਸਤ੍ਰਾਂ ਸੂਰਜ ਚੜ੍ਹਿਆਂ ਕੌਲ ਫੁਲ ਖਿੜਦਾ ਹੈ ਤੇ ਉਸਦੇ ਬਿਨਾਂ ਕੁਮਲਾ ਜਾਂਦਾ ਹੈ।

**ਮਨ ਪ੍ਰਸੰਨ ਤਨ ਚੈਨ ਜਹਿ ਸ੍ਵੇਛਾ ਚਾਰ ਬਿਹਾਰੁ,**
**ਸੰਗ ਮ੍ਰਿਗੀ ਮ੍ਰਿਗ ਸੁਖ ਸੁਵੈ ਬਨ ਬਸਿ ਤ੍ਰਿਣ**

ਆਹਾਰ।

ਜਿਸਦਾ ਮਨ ਪ੍ਰਸੰਨ ਹੈ ਅਰ ਉਸ ਦੇ ਤਨ ਨੂੰ ਚੈਨ ਹੈ ਅਰ ਆਪ-ਣੀ ਇਛਾ ਮੂਜਬ ਗੁਜਾਰਾ ਕਰਦਾ ਹੈ,ਉਹ ਇਸਤ੍ਰਾਂ ਸੁਖੀ ਹੈ ਜਿਸ ਤ੍ਰਾਂ ਮ੍ਰਿਗ ਬਨ ਵਿਚ ਰਹਕੇ ਅਰ ਘਾਹ ਖਾਕੇ ਮ੍ਰਿਗੀ ਕੋਲ ਸੁਖ ਦੀ ਨੀਂਦ੍ਰ ਸੌਂਦਾ ਹੈ।

## ਸੁਭਾਉ।

**ਨਹਿ ਇਲਾਜ ਦੇਖਜੋ ਸੁਨਜੋ ਜਾ ਸੋਂ ਮਿਟਤ ਸੁਭਾਵ, ਮਧੁ ਪੁਟ ਕੋਟਿਕ ਦੇਤ ਤਊ ਬਿਖਨ ਤਜਤ ਬਿਖ ਭਾਵ।**

ਅਜ ਤੋੜੀ ਕੋਈ ਇਲਾਜ ਨਹੀਂ ਦੇਖਿਆ ਸੁਣਿਆ ਜਿਸਤੋ ਸੁਭਾਵ ਮਿਟੇ। ਜਿਸਤ੍ਰਾਂ ਜਹਿਰ ਆਪਣੀ ਖਾਸੀਅਤ ਨਹੀਂ ਛਡਦੀ ਭਾਂਵੇ ਸ਼ਹਦ ਦੀਆਂ ਕਿਨੀਆਂ ਪੁਠਾਂ ਦੇਈਏ।

**ਪ੍ਰਕ੍ਰਿਤਿ ਮਿਲੈ ਮਨੁ ਮਿਲਤ ਹੈ ਅਨ ਮਿਲਤੇ ਨ ਮਿਲਾਇ, ਦੂਧ ਦਹੀ ਤੇ ਜਮਤ ਹੈ; ਕਾਂਜੀ ਤੇ ਫਟ ਜਾਇ।**

ਸੁਭਾਉ ਮਿਲੇ ਤਾਂ ਮਨ ਮਿਲਦਾ ਹੈ ਨਹੀਂ ਤਾਂ ਨਹੀਂ ਮਿਲਦਾ, ਦੁਧ ਦਹੀਂ ਤੋਂ ਜੰਮਦਾ ਹੈ ਤੇ ਕਾਂਜੀਓਂ ਫਟ ਜਾਂਦਾ ਹੈ।

**ਏਕ ਬਸਤੁ ਗੁਣ ਹੋਤ ਹੈ ਭਿੰਨ ਪ੍ਰਕ੍ਰਿਤ ਕੇ ਭਾਇ, ਭਟਾ ਏਕ ਕੋ ਪਿਤੁ ਕਰਤ ਕਰਤ ਏਕ ਕੋ ਬਾਇ।**

ਇਕੋ ਚੀਜ ਵਖ ਵਖ ਸੁਭਾਉ ਵਾਸਤੇ ਵਖੋ ਵਖੋ ਅਸਰ ਕਰਦੀ

ਹੈ, ਵਤਾਊਂ ਕਿਸੇ ਨੂੰ ਪਿਤ ਕਰਦੇ ਹਨ ਕਿਸੇ ਨੂੰ ਵਾਈ ।

**ਉਰ ਹੀ ਤੈ ਕੋਮਲ ਪ੍ਰਕ੍ਰਿਤ ਸੱਜਨ ਪਰਮ ਦ-**
**ਯਾਲ, ਕੌਨ ਸਿਖਾਵਤਿ ਹੈ ਕਹੋ ਰਾਜ ਹੰਸ ਕੋ ਚਾਲ।**

ਜੋ ਅਛੇ ਸਭਾਉ ਵਾਲੇ ਹਨ ਉਹ ਦਿਲੋਂ ਹੀ ਸਜਣ ਪਰਮ ਦਿਆਲੂ ਹੁੰਦੇ ਹਨ, ਦਸੋ ਰਾਜ ਹੰਸ ਨੂੰ ਕੌਣ ਚਾਲ ਸਿਖਾਉਂਦਾ ਹੈ।

**ਮਾਰੇ ਇਕੁ ਰਛਾ ਕਰੈ ਏਕਹਿ ਕੁਲ ਕੇ ਦੋਇ,**
**ਜਯੋਂ ਕ੍ਰਿਪਾਨ ਅਰੁ ਕਵਚ ਏ ਭਏ ਲੋਹ ਤੇ ਦੋਇ।**

ਇਕੋ ਕੁਲ ਵਿਚੋਂ ਇਕ ਮਾਰਦਾ ਹੈ ਅਰ ਦੂਜਾ ਰਛਾ ਕਰਦਾ ਹੈ, ਜਿਸਤ੍ਰਾਂ ਤਲਵਾਰ ਤੇ ਸੰਜੋਹ ਇਕੋ ਲੋਹੇ ਦੇ ਸ਼ਸ਼ਤ੍ਰ ਹਨ ।

**ਇਕ ਸਮੀਪ ਬਸਿ ਅਹਿਤ ਕਰਿ ਇਕ ਹਿਤੁ ਕਰਿ ਬਸਿ ਦੂਰ, ਹੰਸਨਿ ਬੈਸੇ ਕਮਲ ਦਲ ਅਮਲ ਪ੍ਰਕਾਸ਼ੈ ਸੂਰ ।**

ਇਕ ਨੇੜੇ ਬੈਠਕੇ ਵਿਰੋਧ ਕਰਦੇ ਹਨ, ਇਕ ਦੂਰ ਬੈਠੇ ਹਿਤ ਕਰਦੇ ਹਨ, ਸੂਰਜ ਏਡੀ ਦੂਰੋਂ ਕੌਲ ਫੁਲਾਂ ਨੂੰ ਖਿੜਾਂ ਦਿੰਦਾ ਹੈ ਤੇ ਹੰਸ ਨੇੜੇ ਹੈ, ਪਰ ਹਿਤ ਨਹੀਂ ਕਰਦਾ ।

**ਏਕ ਉਦਰੁ ਵਾਹੀ ਸਮੈ ਉਪਜਨ ਇਕਸੇ ਹੋਇ,**
**ਜੈਸੇ ਕਾਟੇ ਬੇਰ ਕੇ ਸੀਧੇ ਬਾਂਕੇ ਦੋਇ।**

ਇਕ ਹੀ ਢਿਡ ਦੇ ਜਾਏ ਹੋਏ ਇਕੋ ਜਿਹੇ ਨਹੀਂ ਹੁੰਦੇ, ਜਿਸਤ੍ਰਾਂ ਇਕੋ ਬੇਰੀ ਦੇ ਕੰਡੇ ਸਿਧੇ ਵਿੰਗੇ ਦੋਵੇਂ ਹੁੰਦੇ ਹਨ ।

**ਕਹਾਂ ਕਰੈ ਕੋਊ ਜਤਨ ਪ੍ਰਕ੍ਰਿਤ ਨ ਬਦਲੈ ਕੋਇ,**

ਸਾਂਨੋ ਸਦਾ ਸ਼ਨੇਹ ਸੇ ਜੀਭ ਨ ਚਿਕਨੀ ਹੋਇ।
ਭਾਵੇਂ ਕੋਈ ਕਿੰਨਾ ਜਤਨ ਕਰੇ ਸੁਭਾਉ ਨਹੀਂ ਬਦਲਦਾ, ਭਾਵੇਂ ਜੀਭ ਤੇ ਕਿੰਨਾਂ ਥਿੰਧਾ ਮਲੋ ਥਿੰਧੀ ਨਹੀਂ ਹੋਵੇਗੀ।

ਸਬ ਇਕ ਸੇ ਹੋਤ ਨ ਕਹੂੰ ਹੋਤ ਸਬਨ ਮੇਂ ਫੇਰ,
ਕਪਰੇ ਖਾਦੀ ਬਾਫਤੇ ਲੋਹ ਤਵਾ ਸ਼ਮਸ਼ੇਰ।
ਸਭ ਆਦਮੀ ਇਕੋ ਜਿਹੇ ਨਹੀਂ ਹੁੰਦੇ ਫਰਕ ਹੁੰਦਾ ਹੈ, ਵੇਖਣ ਨੂੰ ਖਦਰ ਤੇ ਬਾਫਤਾ ਕਪੜਾ ਹੈ, ਤਵਾ ਤੇ ਤਲਵਾਰ ਲੋਹਾ ਹੈ।

ਖਲ ਗੁਣ ਕੋ ਸੂਚੀਨ ਕੋ ਭਾਗਦੂਹੁ ਸਮਭਾਇ,
ਨ੍ਰਿਗੁਨਿ ਪ੍ਰਕਾਸ਼ੈ ਛਿਦ੍ਰ ਕੋ ਸਗੁਨ ਸੁ ਢਾ-
ਪਤਿ ਜਾਇ।
ਮੂਰਖ ਤੇ ਗੁਣੀ ਦਾ ਸੁਭਾਉ ਸੂਈ ਦੇ ਦੋ ਸਿਰਿਆਂ ਜਿਹਾ ਹੈ, ਪਤਲਾ ਸਿਰਾ ਛੇਕ ਕਰਦਾ ਹੈ ਤੇ ਧਾਗੇ ਪਾਉਣ ਵਾਲਾ ਪਾਸਾ ਛੇਕਾਂ ਨੂੰ ਕਜੀ ਜਾਂਦਾ ਹੈ।

## ਸੂੰਮ

ਖਾਇ ਨ ਖਰਚੈ ਸੂੰਮ ਧਨ ਚੋਰ ਸਬਲ ਲੈਜਾਇ,
ਪੀਛੇ ਜਿਉ ਮਧਿਮੱਖਜਕਾ ਹਾਥ ਮਲੈ ਪਛੁਤਾਇ।
ਸੂੰਮ ਧਨ ਨੂੰ ਨਾ ਖਾਂਦਾ ਹੈ ਨਾਂ ਖਰਚ ਕਰਦਾ ਹੈ, ਚੋਰ ਲੈ ਜਾਂਦੇ ਹਨ, ਪਿਛੋਂ ਸ਼ਹਦ ਦੀਆਂ ਮਖੀਆਂ ਵਾਂਙੂ ਹਥ ਮਲਦਾ ਰਹ ਜਾਂਦਾ ਹੈ।

—○—

# ਸੂਰਬੀਰ—ਸੂਰਬੀਰਤਾ

**ਸੂਰਬੀਰ ਕੀ ਸੰਪਦਾ ਕਾਯਰ ਪੈ ਨਹਿ ਜਾਇ, ਨਿਹਚੈ ਜਾਨੋ ਸਿੰਘ ਬਲਿ ਸਜਾਰ ਨ ਕਬਹੂੰ ਖਾਇ।**

ਸੂਰਬੀਰ ਦੀ ਮਾਯਾ ਕਾਯਰ ਕੋਲ ਨਹੀਂ ਜਾਂਦੀ, ਨਿਸ਼ਚੇ ਜਾਣੋ ਸ਼ੇਰ ਦੀ ਬਲੀ ਗਿਦੜ ਕਦੀ ਨਹੀਂ ਖਾਂਦਾ ਹੈ।

**ਭੂਪਤਿਕੇ ਸੰਗਿ ਸੁਭਟ ਜਨ ਆਪਸਿ ਮੈ ਇਹ ਰੀਤ, ਬਨੁ ਅਭੀਤ ਜਜੋਂ ਸਿੰਘ ਤੈ ਬਨ ਤੈ ਸਿੰਘ ਅਭੀਤ।**

ਰਾਜਾ ਤੇ ਸੂਰਮੇ ਆਪਸ ਵਿਚ ਇਸ ਰੀਤ ਰਹਿੰਦੇ ਹਨ, ਜਿਸਤ੍ਰਾਂ ਸ਼ੇਰ ਕਰਕੇ ਬਨ ਨਿਰਭੈ ਹੈ ਅਰ ਬਨ ਕਰਕੇ ਸ਼ੇਰ ਨਿਰਭੈ ਹੈ।

**ਬੀਰ ਪ੍ਰਾਕ੍ਰਮ ਨਹਿ ਕਰੈ ਤਾਂ ਸੌ ਡਰੈ ਨ ਕੋਇ, ਬਾਲਕ ਹੂੰ ਕੋ ਚਿਤ੍ਰ ਕੋ ਸਿੰਘ ਖਿਲੌਨਾਂ ਹੋਇ।**

ਜੋ ਸੂਰਬੀਰ ਹੋਕੇ ਬਹਾਦਰੀ ਨਾਂ ਕਰੇ ਉਸ ਕੋਲੋਂ ਕੋਈ ਨਹੀਂ ਡਰਦਾ, ਜਿਸ ਤਰਾਂ ਮੂਰਤ ਦਾ ਸ਼ੇਰ ਬਾਲਕ ਦਾ ਖਿਡੌਣਾ ਹੋਜਾਂਦਾਹੈ।

**ਬੀਰ ਪ੍ਰਾਕ੍ਰਮ ਤੈ ਕਰੈ ਭੁਵ ਮੰਡਲ ਕੋ ਰਾਜ, ਜੋਰਾਵਰ ਜੈਸੇ ਕਰਤ ਬਨੁ ਅਪਨੋ ਮ੍ਰਿਗਰਾਜ।**

ਰਾਜਾ ਪ੍ਰਿਥਵੀ ਪੁਰ ਸੂਰਬੀਰਤਾ ਕਰਕੇ ਰਾਜ ਕਰਦਾ ਹੈ, ਜਿਸ ਤਰਾਂ ਜੋਰਾਵਰ ਸ਼ੇਰ ਬਨ ਦਾ ਰਾਜਾ ਹੈ।

ਰਨ ਸਨਮੁਖ ਪਗ ਸੂਰ ਕੋ ਬਚਨ ਕਹੈ ਜੋ ਸੰਤ,
ਨਿਕਸਨ ਪੀਛੇ ਹੋਤ ਹੈ ਜਿਉ ਗਯੰਦ ਕੇ ਦੰਤ।

ਰਨ ਭੂਮੀ ਦੇ ਸਾਮਣੇ ਸੂਰ ਬੀਰ ਦੇ ਪੈਰ, ਅਰ ਸੰਤ ਦੇ ਕਹੇ ਹੋਏ ਬਚਨ ਨਿਕਲ ਕੇ ਹਾਥੀ ਦੇ ਦੰਦਾਂ ਤਰਾਂ ਪਿਛੇ ਨਹੀ ਮੁੜਦੇ।

ਸੁਦ੍ਰਿੜ ਸੂਰਨ ਚਲ ਚਲੈ ਕਾਧਰ ਲਗ ਰਨ ਘਾਤ, ਦੇਵਲ ਡਿਗੈ ਨ ਪਵਨ ਤੇ ਜੈਸੇ ਧੁਜ ਫਹਰਾਤ।

ਯੁਧ ਭੂਮਕਾ ਵਿਚੋਂ ਤਕੜਾ ਸੂਰਮਾ ਹਿਲਦਾ ਨਹੀਂ ਕਾਇਰ ਆਦਮੀ ਭਜਦਾ ਹੈ, ਜਿਸਤ੍ਰਾਂ ਮੰਦਰ ਪੌਣ ਨਾਲ ਨਹੀਂ ਡਿਗਦਾ ਧੁਜਾ ਹਿਲਦੀ ਹੈ।

## ਸੰਸਾਰ।

ਸਭਿ ਕਾਹੂ ਕੀ ਕਹਤ ਹੈ ਭਲੀ ਬੁਰੀ ਸੰਸਾਰ,
ਦੁਰਜੋਧਨ ਕੀ ਦੁਸ਼ਟਤਾ ਬਿਕ੍ਰਮ ਕਾ ਉਪਕਾਰ।

ਸੰਸਾਰ ਸਭ ਦੀ ਭਲੀ ਬੁਰੀ ਕੈਹ ਦਿੰਦਾ ਹੈ, ਦੁਰਜੋਧਨ ਦੀ ਦੁਸ਼ਟਤਾ ਤੇ ਬਿਕ੍ਰਮ ਦੇ ਉਪਕਾਰ ਪ੍ਰਸਿਧ ਹਨ।

## ਸੰਗਤ।

ਸਮ ਸਹਾਇ ਕੇ ਬਿਨ ਮਿਲੇ ਦੁਖਦਾਈ ਦੁਖ ਦੇਤ, ਭਿਜੇ ਚੀਰ ਬਿਨ ਘਟ ਸਲਿਲ ਲੂ ਲਗ

ਤਪਤ ਕਰੇਤ ।

ਜਦ ਬਰਾਬਰ ਦੀ ਸਹਾਯਤਾ ਨਾਂ ਮਿਲੇ ਤਾਂ ਦੁਖਦਾਈ ਦੁਖ ਦਿੰਦੇ ਹਨ,ਪਾਣੀ ਦੇ ਘੜੇ ਪੁਰ ਜੇ ਸੁਕਾ ਪਰਨਾ ਹੋਵੇ ਤਾਂ ਲੋ ਨਾਲ ਤਤਾ ਹੋ ਜਾਂਦਾ ਹੈ ।

ਦੁਖਦਾਈ ਸੁਈ ਦੇਤ ਸੁਖ ਸੁਖਦਾਈ ਸੰਗ ਜਾਤ, ਘਟ ਜਲ ਭੀਜੈ ਚੀਰ ਕੋ ਲਾਗ ਲੁਵੈ ਸਿਯਰਾਤ ।

ਸੁਖਦਾਈ ਦੀ ਸੰਗਤ ਨਾਲ ਦੁਖਦਾਈ ਬੀ ਸੁਖ ਦਿੰਦੇ ਹਨ,ਪਾਣੀ ਦੇ ਘੜੇ ਪੁਰ ਜੇ ਭਿਜਾ ਪਰਨਾ ਹੋਵੇ ਤਾਂ ਲੋ ਨਾਲ ਲਗ ਕੇ ਪਾ-ਣੀ ਠੰਢਾ ਹੋ ਜਾਂਦਾ ਹੈ ।

ਰਹੇ ਸਮੀਪ ਬਡੇਨ ਕੈ ਹੋਤ ਵਡੇ ਹਿਤ ਮੇਲਿ, ਸਬ ਹੀ ਜਾਨਤ ਬਡਤ ਹੈ ਬਿਰਛ ਬਰਾਬਰ ਵੇਲ।

ਵਡਿਆਂ ਕੋਲ ਰਹਿਆਂ ਵਡੇ ਹਿਤ ਦਾ ਮੇਲ ਹੁੰਦਾ ਹੈ, ਸਭ ਜਾਣਦੇ ਹਨ ਵੇਲ ਬ੍ਰਿਛ ਦੇ ਬਰਾਬਰ ਵਧ ਜਾਂਦੀ ਹੈ ॥

ਮਿਟੈ ਕਲੁਖਤਾ ਸੁਧ ਹ੍ਵੈ ਸਤ ਸੰਗਤਿ ਕੋ ਪਾਇ, ਜੈਸੇ ਪਾਰਸ ਕੋ ਪਰਸ ਲੋਹ ਕਨਕ ਹ੍ਵੈ ਜਾਇ।

ਸਤ ਸੰਗਤ ਪਾਕੇ ਖੋਟਾ ਸੁਭਾਉ ਹਟ ਜਾਂਦਾ ਹੈ ਅਰ ਆਦਮੀ

ਸੁਧ ਹੋ ਜਾਂਦਾ ਹੈ, ਜਿਸਤ੍ਰਾਂ ਪਾਰਸ ਨੂੰ ਛੋਹਕੇ ਲੋਹਾ ਸੋਨਾ ਹੋ ਜਾਂਦਾ ਹੈ ।

**ਜੈਸੀ ਸੰਗਤਿ ਤੈਸੀਏ ਇਜਤਿ ਮਿਲਹੈ ਆਇ, ਸਿਰਿ ਪਰ ਮਖਮਲ ਸੇਹੁਰੇ ਪਨਹੀ ਮਖਮਲ ਪਾਇ ।**

ਜੈਸੀ ਸੰਗਤ ਹੋਵੇ ਉਹੋ ਜਿਹਾ ਹੀ ਮਾਨ ਹੁੰਦਾ ਹੈ, ਸੇਹਰੇ ਵਾਲੀ ਮਖਮਲ ਸਿਰ ਪਰ ਤੇ ਜੁਤੀ ਵਾਲੀ ਮਖਮਲ ਪੈਰੀਂ ਰਹਿੰਦੀ ਹੈ।

**ਅਨੁਘਰ ਸੁਘਰ ਸਮਾਜ ਮੈਂ ਆਇ ਬਿਗਾਰੈ ਰੰਗਿ,ਜੈਸੇ ਹੌਜ ਗੁਲਾਬ ਕੋ ਬਿਗਰਤ ਸ੍ਵਾਨ ਪ੍ਰਸੰਗ।**

ਅਨਘੜ ਸੁਘੜ ਸਮਾਜ ਵਿਚ ਆਕੇ ਰੰਗ ਵਿਗਾੜ ਦਿੰਦਾ ਹੈ, ਜਿਸਤ੍ਰਾਂ ਕੁਤੇ ਦੀ ਕੁਸੰਗਤ ਤੇ ਗੁਲਾਬ ਦਾ ਹੌਜ ਵਿਗੜ ਜਾਂਦਾ ਹੈ।

**ਚਤੁਰ ਸਭਾ ਮੈਂ ਕੂਰ ਨਰੁ ਸੋਭਾ ਪਾਵਤ ਨਾਹਿ, ਜੈਸੇ ਸੋਭਤ ਬਗ ਨਹੀਂ ਹੰਸ ਮੰਡਲੀ ਮਾਂਹਿ।**

ਚਤੁਰਾਂ ਦੀ ਸਭਾ ਵਿਚ ਮੂਰਖ ਸੋਭਾ ਨਹੀਂ ਪਾਉਂਦਾ, ਜਿਸਤਰਾਂ ਹੰਸਾਂ ਦੀ ਮੰਡਲੀ ਵਿਚ ਬਗਲਾ ਨਹੀਂ ਸੋਭਦਾ ।

**ਹੋਤ ਸੁਸੰਗਤਿ ਸਹਜ ਸੁਖ ਦੁਖ ਕੁਸੰਗਿ ਕੋ ਥਾਨੁ, ਗਾਂਧੀ ਔਰ ਲੁਹਾਰੁ ਕੀ ਦੇਖੋ ਬੈਠਿ ਦੁਕਾਨ।**

ਚੰਗੀ ਸੰਗਤ ਨਾਲ ਸਹਜੇ ਹੀ ਸੁਖ ਹੁੰਦਾ ਹੈ,ਕੁਸੰਗਤ ਦੀ ਥਾਂ ਦੁਖ ਹੁੰਦਾ ਹੈ, ਦੇਖ ਲਓ ਗਾਂਧੀ ਤੇ ਲੁਹਾਰ ਦੀ ਹਟੀ ਪੁਰ ਬੈਠਕੇ ।

**ਉਤਮ ਜਨ ਸੋਂ ਮਿਲਤ ਹੀ ਔਗੁਨੁ ਸੌਗੁਨੁ ਹੋਇ,**
**ਘਨ ਸੰਗਿ ਖਾਰੋ ਉਦਧਿ ਕੋ ਬਰਸੈ ਮੀਠੌ ਤੋਇ।**

ਉਤਮ ਪੁਰਖ ਨਾਲ ਮਿਲਕੇ ਔਗੁਣ ਬੀ ਗੁਣ ਹੋ, ਜਾਂਦੇ ਹਨ, ਸਮੁੰਦ੍ਰ ਦਾ ਖਾਰਾ ਪਾਣੀ ਬਦਲਾਂ ਨਾਲ ਮਿਲਕੇ ਮਿਠਾ ਪਾਣੀ ਬਨਕੇ ਵਰਖਾ ਕਰਦਾ ਹੈ।

**ਸੁਧਰੋ ਬਿਗਰ ਕੁਸੰਗ ਤੇ ਸਤਸੰਗਤ ਕੋ ਪਾਇ,**
**ਬਾਸ ਬਸੀ ਕਰ ਹੀਂਗ ਕੀ ਜੀਰਾ ਸੰਗ ਮਿਟ ਜਾਇ।**

ਕੁਸੰਗਤ ਦਾ ਵਿਗੜਿਆ ਹੋਯਾ ਸਤ ਸੰਗਤ ਨੂੰ ਪਾਕੇ ਸੁਧਰ ਜਾਂਦਾ ਹੈ, ਹਥ ਵਿਚ ਹਿੰਗ ਦੀ ਵਾਸਨਾ ਵਸੀ ਹੋਈ ਜ਼ੀਰੇ ਨਾਲ ਹਟ ਜਾਂਦੀ ਹੈ।

**ਜਿਹ ਪ੍ਰਸੰਗ ਦੂਖਨ ਲਗੈ ਤਜਿਯੇ ਤਾਕੋ ਸਾਥ,**
**ਸੁਰਾ ਪਾਨ ਮਾਨਤ ਜਗਤੁ ਦੂਧ ਕਲਾਲੀ ਹਾਥ।**

ਜਿਸਦੀ ਸੰਗਤ ਨਾਲ ਦੂਸ਼ਣਾ ਲਗੇ ਉਸਦਾ ਸਾਥ ਛਡੋ, ਜੇ ਕਲਾਲਣ ਦੇ ਹਥ ਵਿਚ ਦੁਧ ਹੋਵੇ ਤਾਂ ਜਗਤ਼ ਸ਼ਰਾਬ ਹੀ ਸਮਝੇਗਾ।

**ਜਾਂਕੇ ਸੰਗਿ ਦੂਖਨ ਦੁਰੈ ਕਰਜੈ ਤਿਹ ਪਹਿਚਾਂਨ,**
**ਜੈਸੇ ਸਮਝਤ ਦੂਧ ਸਭ ਸੁਰਾ ਅਹੀਰੀ ਪਾਨ।**

ਜਿਸਦੀ ਸੰਗਤ ਨਾਲ ਦੂਸ਼ਣਾ ਹਟੇ ਉਸਦੀ ਪਛਾਣ ਕਰੋ, ਜਿਸਤ੍ਰਾਂ ਗੁਜਰੀ ਦੇ ਹਥ ਵਿਚ ਸ਼ਰਾਬ ਹੋਵੇ ਤਦ ਸਭ ਦੁਧ ਹੀ ਸਮਝਦੇ ਹਨ।

**ਜਿਹ ਦੇਖੈ ਦੂਖਨ ਲਗੈ ਤਾਂਸੌ ਦ੍ਰਿਸਟਿ ਨ ਜੋਰੁ,**

**ਜਿਉਂ ਕੋਊ ਚਿਤਵੈ ਨਹੀਂ ਚੌਥ ਚੰਦਕੀ ਓਰ।**

ਜਿਸਦੇ ਦੇਖਿਆਂ ਦੂਸਣਾ ਲਗੇ ਉਧਰ ਦ੍ਰਿਸ਼ਟੀ ਨਾ ਜੋੜੋ, ਜਿਸ ਤਰਾਂ ਚੌਥ ਦੇ ਚੰਦ ਵਲ ਕੋਈ ਨਹੀਂ ਤਕਦਾ।

**ਦੁਰਜਨ ਕੇ ਸੰਸਰਗ ਤੇ ਸੱਜਨ ਸਹਤ ਕਲੇਸ਼,**
**ਜਜੋਂ ਦਸਮੁਖ ਅਪ੍ਰਾਧ ਤੈ ਬੰਧਨੁ ਲਹਜੋ ਜਲੇਸ।**

ਦੁਰਜਨਾਂ ਦੀ ਸੰਗਤ ਕਰਕੇ ਸਜਣਾਂ ਨੂੰ ਬੀ ਕਲੇਸ਼ ਹੁੰਦਾ ਹੈ, ਜਿਸ ਤਰਾਂ ਰਾਵਣ ਦੇ ਅਪਰਾਧਤੇ ਸਮੁੰਦ੍ਰ ਨੂੰ ਬੀ ਬੰਧਨ ਪਿਆ।

**ਸੁਜਨ ਕੁਸੰਗਤ ਦੋਖ ਤੈ ਸੱਜਨਤਾ ਨ ਤਜੰਤ,**
**ਜਜੋਂ ਭੁਜੰਗ ਗਨ ਸੰਗ ਤੈ ਚੰਦਨ ਬਿਖ ਨ ਧਰੰਤ।**

ਜੋ ਸਜਣ ਪੁਰਸ਼ ਹਨ ਉਹ ਖੋਟੀ ਸੰਗਤ ਦੇ ਦੋਖ ਕਰਕੇ ਸਜਣ-ਤਾ ਨਹੀਂ ਛਡਦੇ, ਜਿਸਤਰਾਂ ਸਪਾਂ ਦੀ ਸੰਗਤ ਕਰਕੇ ਚੰਦਨ ਬਿਖ ਨਹੀਂ ਧਾਰਦਾ।

**ਕਬਹੁ ਕੁਸੰਗ ਨ ਕੀਜਿਯੈ ਕੀਯੇ ਪ੍ਰਕ੍ਰਿਤਿ ਕੀ ਹਾਨਿ, ਗੁੰਗੇਕੋ ਸਮਝਾਇਬੋ ਗੁੰਗੇ ਕੀ ਗਤਿ ਆਨ।**

ਕਦੀ ਕੁਸੰਗ ਨਾਂ ਕਰੋ ਕਿਉਂ ਜੋ ਸੁਭਾਉ ਵਿਗੜ ਜਾਂਦਾ ਹੈ, ਗੁੰਗੇ ਨੂੰ ਸਮਝਾਉਂਦਿਆਂ ਆਪਨੂੰ ਹੀ ਗੁੰਗਿਆਂ ਦੀ ਵਾਦੀ ਪੈ ਜਾਂਦੀ ਹੈ।

## ਸੰਤੋਖ।

**ਸਭ ਸੁਖ ਹੈਂ ਸੰਤੋਖ ਮੈਂ ਧਰਿਯੈ ਮਨ ਸੰਤੋਖ,**
**ਨੈਕਿ ਨ ਦੁਰਬਲ ਹੋਤ ਹੈ ਸਰਪ ਪਵਨ ਕੋ ਪੋਖ।**

ਸੰਤੋਖ ਵਿਚ ਸਭ ਸੁਖ ਹਨ, ਮਨ ਵਿਖੇ ਸੰਤੋਖ ਧਾਰਨਾ ਚਾਹੀਏ,

ਸਪ ਧੌਲ ਦੇ ਅਧਾਰ ਕੀਤਿਆਂ ਰਤਾ ਲਿਸ਼ਾ ਨਹੀਂ ਹੁੰਦਾ।

**ਜਿਧ ਸੰਤੋਖ ਵਿਚਾਰਿਧੇ ਹੋਇ ਜੁ ਲਿਖਤੋ ਨਸੀਬ, ਖਲ ਗੁਰ ਕਾਰ ਕਬੀਰ ਸੋ ਮਾਨਤ ਰਲੀ ਗਰੀਬ।**

ਜੀ ਵਿਚ ਸੰਤੋਖ ਰਖਨਾ ਚਾਹੀਏ, ਜੋ ਨਸੀਬ ਵਿਚ ਲਿਖਿਆ ਹੈ ਉਹ ਹੋ ਜਾਂਦਾ ਹੈ, ਖਲ ਗੁੜ ਕਰ ਕਲੀ ਵਰਤ ਕੇ ਗਰੀਬ ਪ੍ਰਸੰਨ ਰਹਿੰਦੇ ਹਨ।

## ਸੰਪਦਾ।

**ਧੌ ਸੰਪਤਿ ਫਲ ਕਰਤਹੈ ਸੁਹ੍ਰਿਦਜਨਨਕੈ ਹੇਤੁ, ਦੂਰਹੁ ਸੂਰਜ ਉਦਿਤ ਜਿਉਕਮਲਨਕੋ ਸ੍ਰੀਦੇਤ:**

ਸੁਹਿਰਦ ਆਦਮੀਆਂ ਦੇ ਹਿਤ ਕਰਕੇ ਸੰਪਦਾ ਐਉਂ ਫਲ ਦਿੰਦੀ ਹੈ, ਜਿਸ ਤਰਾਂ ਦੂਰੋਂ ਸੂਰਜ ਉਦਤ ਹੋਇਆਂ ਕੌਲ ਫੁਲਾਂ ਨੂੰ ਸ਼ੋਭਾ ਦਿੰਦਾ ਹੈ।

## ਹਠ—ਹਠੀ।

**ਅਤਿ ਹਠਿ ਮਤਿ ਕਰਿ ਹਠ ਚਵੈ ਬਾਤੁ ਨ ਕਰ ਹੈ ਕੋਇ, ਜਜੋਂ੨ ਭੀਜੈ ਕਾਂਬਲੀ ਤਜੋਂਤਜੋਂ ਭਾਰੀ ਹੋਇ।**

ਬਹੁਤਾ ਹਠ ਨਾਂ ਕਰੋ. ਹਠ ਚੜ੍ਹਿਆਂ ਹੋਇਆਂ ਕੋਈ ਗਲ ਨਹੀਂ ਕਰਨੀ ਚਾਹੀਏ, ਜਿਉਂ ੨ ਕੰਬਲੀ ਭਿਜਦੀ ਹੈ ਤਿਉਂ ੨ ਭਾਰੀ ਹੁੰਦੀ ਹੈ।

ਕਰੈ ਨ ਕਬਹੂ ਸਾਹਸੀ ਦੀਨ ਹੀਨ ਕੋ ਕਾਜ,
ਭੂਖ ਸਹੈ ਪੈ ਘਾਸ ਕੋ ਨਾਹਿ ਭਖੈ ਮ੍ਰਿਗ ਰਾਜ।

ਜੋ ਹਠੀਲਾ ਪੁਰਸ਼ ਹੈ ਉਹ ਕਮੀਨਿਆਂ ਵਾਲੇ ਕੰਮ ਕਦੀ ਨਹੀਂ ਕਰਦਾ, ਸ਼ੇਰ ਭੁਖ ਸਹਾਰੇਗਾ ਪਰ ਘਾਹ ਕਦੀ ਨਹੀਂ ਖਾਵੇ ਗਾ।

## ਹਾਸੀ ।

ਕਾਹੂੰ ਸੋਂ ਕਰਿਯੇ ਨਹੀਂ ਹਾਸੀ ਕਲ ਕੋ ਮੂਲ,
ਹਾਸੀ ਹੀ ਤੈ ਹੈ ਭਏ ਕੁਰ ਪਾਂਡਵ ਨਿਰਮੂਲ।

ਹਾਸੀ ਕਲ੍ਹਾ ਦਾ ਮੂਲ ਹੈ, ਕਿਸੇ ਨਾਲ ਨਹੀਂ ਕਰਨੀ ਚਾਹੀਏ, ਹਾਸੀ ਤੋਂ ਹੀ ਪਾਂਡਵ ਤੇ ਕੌਰਵ ਨਿਰਮੂਲ ਹੋ ਗਏ।

## ਹੋਛਾ ਆਦਮੀ ।

ਹੋਛੈ ਨਰਕੀ ਪ੍ਰੀਤਿ ਕੀ ਦੀਨੀ ਰੀਤਿ ਬਤਾਇ,
ਜੈਸੇ ਛੀਲਰ ਤਾਲ ਜਲ ਘਟਤਰ ਘਟ ਜਾਇ।

ਹੋਛੇ ਪੁਰਸ਼ ਦੀ ਪ੍ਰੀਤ ਇਸ ਤਰਾਂ ਹੈ, ਜਿਸ ਤਰਾਂ ਰੇਤਲੇ ਤਲਾ ਦਾ ਜਲ ਘਟਦਾ ਘਟਦਾ ਘਟ ਜਾਂਦਾ ਹੈ।

ਬਿਨਸਤੁ ਬਾਰੁ ਨਾਂ ਲਾਗਈ ਹੋਛੇ ਨਰਕੀ ਪ੍ਰੀਤ,
ਅੰਬਰ ਡੰਬਰੁ ਪ੍ਰਾਤ ਕੇ ਜਜੋਂ ਬਾਰੂ ਕੀ ਭੀਤੁ।

ਹੋਛੇ ਆਦਮੀ ਦੀ ਪ੍ਰੀਤ ਹਟਦਿਆਂ ਕੁਛ ਚਿਰ ਨਹੀ ਲਗਦਾ, ਜਿਸ ਤਰਾਂ ਸਵੇਰ ਦੀ ਧੁੰਧ ਤੇ ਰੇਤ ਦੀ ਕੰਧ ਬਿਨਸ ਜਾਂਦੀ ਹੈ।

—੦—

## ਕਠੋਰਤਾ ।

ਜਾਂਕੋ ਰਿਦੇ ਕਠੋਰ ਤਿਹ ਲਗੈ ਨ ਕੋਮਲ ਬੈਨ,
ਮੈਨਬਾਂਨ ਜਜੋਂ ਪਥਰ ਮੈਂ ਕਿਜੋਹੂੰ ਕਿਧੇ ਭਿਦੈਨ।

ਜਿਨਾਂ ਦਾ ਰਿਦਾ ਕਠੋਰ ਹੈ ਉਨਾਂ ਨੂੰ ਕੋਮਲ ਬਚਨ ਨਹੀਂ ਪਹੁੰਦੇ, ਜਿਸ ਤਰਾਂ ਮੋਮ ਦੇ ਬਾਨ ਪਥਰ ਵਿਚ ਕਿਸੇ ਪ੍ਰਕਾਰ ਬੀ ਛੇਕ ਨਹੀਂ ਪਾ ਸਕਦੇ।

## ਕਪਟ ।

ਦੇਖਨ ਕੋ ਸੁੰਦਰ ਲਗੈ ਉਰ ਮੈ ਕਪਟ ਬਿਖਾਦ,
ਇੰਦ੍ਰਾਇਨ ਕੇ ਫਲਨ ਸਮ ਭੀਤਰ ਕਟਕ ਸ੍ਵਾਦ।

ਕਈ ਦੇਖਨ ਨੂੰ ਤਾਂ ਸੁੰਦਰ ਲਗਦੇ ਹਨ ਪਰ ਦਿਲੋਂ ਕਪਟ ਵਿਖਾਦ ਨਾਲ ਭਰੇ ਹੋਏ ਹਨ, ਓਹ ਤੁਮੇ ਦੇ ਫਲਾਂ ਤਰਾਂ ਉਤੋਂ ਸੁੰਦਰ ਪਰ ਅੰਦਰੋਂ ਕੌੜੇ ਹਨ।

ਫੇਰਿਨ ਹ੍ਵੈ ਹੈ ਕਪਟ ਸਜੋਂ ਜੋ ਕੀਜੈ ਵਜੋਪਾਰ,
ਜੈਸੇ ਹਾਂਡੀ ਕਾਠ ਕੀ ਚਢੈ ਨ ਦੂਜੀ ਵਾਰ।

ਜੋ ਵਪਾਰ ਕਪਟ ਨਾਲ ਕੀਤਾ ਜਾਂਦਾ ਹੈ ਉਹ ਫਿਰ ਨਹੀਂ ਹੁੰਦਾ, ਜਿਸ ਤਰਾਂ ਕਾਠ ਦੀ ਹਾਂਡੀ ਦੂਜੀ ਵਾਰ ਨਹੀਂ ਚੜ੍ਹਦੀ।

## ਕੁਪੁਤ੍ਰ ।

ਕੁਲ ਕੁਪੁਤ੍ਰ ਕਿਹ ਕਾਮ ਕੋ ਤਿਹ ਸੁਖ ਸੋਭਾ ਨਾਹਿ,
ਜਿਉ ਬਕਰੀ ਕੇ ਕੰਠ ਥਨ ਦੂਧ ਨ ਜਲ

ਤਿਹ ਮਾਹਿ ।

ਕੁਲ ਵਿਚ ਕਪੁਤ੍ਰ ਕਿਸ ਕੰਮ ਦਾ ਹੈ ਜਿਸ ਤੇ ਸੁਖ ਸੋਭਾ ਨਾ ਹੋਵੇ, ਜਿਸ ਤਰਾਂ ਬਕਰੀ ਦੀ ਗਿਚੀ ਦੇ ਥਨ ਜਿਨ੍ਹਾਂ ਵਿਚ ਨਾ ਦੁਧ ਹੈ ਤੇ ਨਾ ਪਾਣੀ ।

# ਕ੍ਰੋਧ

**ਰੋਸ ਮਿਟੈ ਕੈਸੇ ਕਹੋ ਰਿਸ ਉਪਜਾਵਨ ਬਾਤੁ,**
**ਈਂਧਨ ਡਾਰੈ ਆਗਿ ਮੈਂ ਕੈਸੇ ਆਗਿ ਬੁਝਾਤ?**

ਗੁਸਾ ਉਤਪਤ ਕਰਨਵਾਲੀ ਗਲ ਨਾਲ ਗੁਸਾ ਕਿਸਤ੍ਰਾਂ ਮਿਟੇ, ਬਾਲਣ ਪਾਇਆਂ ਅਗ ਕਿਸਤ੍ਰਾਂ ਬੁਝੇ ?

**ਬਿਖ ਹੂ ਤੈਸਰਸੀ ਲਗੈ ਰਿਸ ਮੈਂ ਰਸਕੀ ਭਾਖਿ,**
**ਜੈਸੇ ਪਿੱਤ ਜੁਰੀਨ ਕੋਂ ਲਾਗਤ ਕਰਵੀ ਦਾਖਿ।**

ਗੁਸੇ ਵਿਚ ਪਿਆਰ ਦੀ ਗਲ ਜ਼ਹਿਰ ਤੇ ਭੀ ਵਧੀਕ ਕੌੜੀ ਲ-ਗਦੀ ਹੈ, ਜਿਸਤ੍ਰਾਂ ਪਿਤ ਦੇ ਤਪ ਵਿਚ ਮੁਨੱਕਾ ਕੌੜਾ ਲਗਦਾਹੈ।

# ਕਾਯਰ ਆਦਮੀ

**ਬੇਖ ਬਨਾਯੋ ਸੂਰ ਕੋ ਕਾਯਰ ਸੂਰ ਨ ਹੋਇ,**
**ਖਾਲ ਉਢਾਏ ਸਿੰਘ ਕੀ ਸਯਾਰ ਸਿੰਘ ਨਹਿ ਕੋਇ ।**

ਕਾਯਰ ਆਦਮੀ ਸੂਰਮੇ ਦੇ ਭੇਖ ਧਾਰਨ ਨਾਲ ਸੂਰਮਾ ਨਹੀਂ ਹੋ ਜਾਂਦਾ । ਜਿਸਤ੍ਰਾਂ ਗਿਦੜ ਸ਼ੇਰ ਦੀ ਖਲ ਪਾਇਆਂ ਸ਼ੇਰ ਨਹੀਂ ਬਣ ਜਾਂਦਾ ।

**ਕਾਯਰ ਨਰ ਕੋ ਦੇਖ ਰਨ ਮੁਖ ਫੀਕੋ ਦਰਸਾਇ,**
**ਰੰਗ ਪਤੰਗ ਜਯੋਂ ਧੂਪ ਮੈਂ ਚਟਕ ਝਟਕ ਉਡ ਜਾਇ।**

ਕਾਯਰ ਆਦਮੀ ਦਾ ਮੂੰਹ ਰਨ ਭੂਮ ਦੇਖਕੇ ਫਿਕਾ ਪੈ ਜਾਂਦਾ ਹੈ, ਜਿਸਤ੍ਰਾਂ ਪਤੰਗ ਦਾ ਰੰਗ ਧੁਪ ਵਿਚ ਛੇਤੀ ਉਡ ਜਾਂਦਾ ਹੈ।

## ਕਾਰਣ—ਕਾਰਜ

**ਜੈਸੇ ਕਾਰਨਿ ਹੋਤ ਹੈ ਤੈਸੋ ਕਾਰਜਿ ਥਾਪ, ਕਰ**
**ਸਰ ਧਨ ਪ੍ਰਾਣੀ ਹਰਤ ਕਰ ਮਾਲਾ ਹਰਿ ਜਾਪ।**

ਜੈਸਾ ਕਾਰਣ ਹੁੰਦਾ ਹੈ ਤੈਸਾ ਕਾਰਜ ਸਮਝਿਆ ਜਾਂਦਾ ਹੈ, ਹਥ ਵਿਚ ਧਨਖ ਬਾਨ ਹੋਵੇ ਤਾਂ ਸ਼ਿਕਾਰੀ, ਅਰ ਮਾਲਾ ਹੋਵੇ ਤਾਂ ਹਰ ਦਾ ਜਾਪ ਕਰਨ ਵਾਲਾ ਜਾਣਿਆਂ ਜਾਂਦਾ ਹੈ।

**ਕਾਰਨ ਬਿਨੁ ਕਾਰਜ ਨਹੀਂ ਨਿਹਚੈ ਮਾਨ ਬਚੰਨ,**
**ਕਰੈ ਰਸੋਈ ਜੋ ਮਿਲੈ ਆਗ ਜੁਲਨ ਜਲ ਅੰਨ।**

ਇਸ ਬਚਨ ਨੂੰ ਨਿਸਚੇ ਮੰਨੋ ਕਿ ਬਿਨਾ ਕਾਰਣ ਦੇ ਕਾਰਜ ਨਹੀ ਹੁੰਦਾ, ਰਸੋਈ ਤਾਂ ਬਣਦੀ ਹੈ ਜੇ ਅਗ ਬਾਲਣ ਜਲ ਤੇ ਅੰਨ ਮਿਲੇ।

## ਕੀਤੇ ਦਾ ਫਲ

**ਕੋ ਸੁਖੁ ਕੋ ਦੁਖੁ ਦੇਤ ਹੈ ਦੇਤ ਕਰਮ ਝਕਝੋਰ,**
**ਉਰਝੈ ਸੁਰਝੈ ਆਪ ਹੀ ਧੁਜਾ ਪਵਨ ਕੇ ਜੋਰ।**

ਨਾਂ ਕੋਈ ਸੁਖ ਨਾਂ ਕੋਈ ਦੁਖ ਦਿੰਦਾ ਹੈ ਆਪਣੇ ਕਰਮ ਕਰਾਉਂਦੇ ਹਨ, ਧੁਜਾ ਪੌਣ ਦੇ ਜੋਰ ਆਪੇ ਉਲਝਦੀ ਅਰ ਸਿਧੀ ਹੁੰਦੀ ਹੈ।

## ਕੁਦਰਤ।

**ਸੂਰਬੀਰ ਕੀ ਬੰਸ ਮੈਂ ਸੂਰਬੀਰ ਸੁਤ ਹੋਇ,**
**ਜਿਉਂ ਸਿੰਘਨਿ ਕੇ ਗਰਭ ਮੇ ਸਯਾਰਨ ਉਪਜੈ ਕੋਇ।**

ਭਲੀ ਬੰਸ ਵਿਚ ਸੰਤਾਂਨ ਭਲੀ ਹੁੰਦੀ ਹੈ ਕਦੀ ਨੀਚ ਨਹੀਂ ਹੁੰਦੀ, ਜਿਸਤ੍ਰਾਂ ਸੇਰਨੀ ਦੇ ਗਰਭੋਂ ਗਿਦੜ ਨਹੀਂ ਜੰਮਦਾ।

**ਭਲੀ ਬੰਸ ਸੰਤਤ ਭਲੀ ਕਬਹੂੰ ਨੀਚ ਨ ਹੋਇ,**
**ਜਿਉਂ ਕੰਚਨ ਕੀ ਖਾਨ ਮੈਂ ਕਾਚਨ ਉਪਜੈ ਕੋਇ।**

ਭਲੀ ਬੰਸ ਵਿਚ ਸੰਤਾਂਨ ਭਲੀ ਹੁੰਦੀ ਹੈ ਕਦੀ ਨੀਚ ਨਹੀਂ ਹੁੰਦੀ ਹੈ, ਜਿਸਤਰਾਂ ਸੋਨੇ ਦੀ ਖਾਂਨ ਵਿਚ ਕਚ ਨਹੀਂ ਹੁੰਦਾ।

**ਬ੍ਰਹਮ ਬਨਾਏ ਬਨੁ ਰਹੈ ਤੋਂ ਫਿਰਿ ਔਰ ਬਨੈ ਨ,**
**ਕਾਨ ਕਹਿਤ ਨਹੀਂ ਬੈਨ ਜਯੋਂ ਜੀਭ ਸੁਨਤ ਨਹੀਂ ਬੈਂਨ।**

ਜੋ ਬਨਾਉ ਬ੍ਰਹਮਾ ਨੇ ਬਨਾਏ ਹਨ ਉਹੋ ਰਹੇ ਹਨ ਹੋਰ ਨਹੀ ਬਨ ਸਕਦੇ, ਜਿਸਤਰਾਂ ਕੰਨ ਬਚਨ ਨਹੀਂ ਕਹਿੰਦੇ ਤੇ ਜੀਭ ਸੁਣਦੀ ਨਹੀਂ।

## ਕੁਲਾਰੀਤ।

**ਕੁਲ ਮਾਰਗ ਛੋਡੈ ਨ ਕੋ ਹੋਇ ਬ੍ਰਿਧ ਹੂ ਹਾਨਿ,**
**ਗਜਇਕ ਮਾਰਤ ਦੂਸਰੋ ਰਵਤ ਮਹਾਵਤਿਆਨ।**

ਕੋਈ ਕੁਲ ਦੀ ਰੀਤ ਨਹੀਂ ਛਡਦਾ ਭਾਂਵੇ ਨੁਕਸਾਨ ਹੀ ਹੋਵੇ, ਹਾਥੀ ਇਕ ਮਹਾਵਤ ਨੂੰ ਮਾਰਦਾ ਹੈ, ਦੂਸਰਾ (ਉਸੇ ਪਰ) ਚੜ੍ਹ ਬੈਠਦਾ ਹੈ।

**ਕੁਲ ਬਲ ਜੈਸੋ ਹੋਇ ਸੋ ਤੈਸੀ ਕਰਿਹੈ ਬਾਤੁ,**
**ਬਨਿਕ ਪੁਤ੍ਰ ਜਾਨੈ ਕਹਾਂ ਗਢਿ ਲੈਬੇ ਕੀਘਾਤੁ।**

ਜੈਸਾ ਕੁਲ ਦਾ ਬਲ ਹੋਵੇ ਐਸੀ ਗਲ ਹੀ ਆਦਮੀ ਕਰਦਾ ਹੈ, ਬਣੀਏ ਦੇ ਪੁਤ੍ਰ ਨੂੰ ਕੀ ਮਲੂਮ ਕਿਲੇ ਕਿਸ ਦਾਉ ਨਾਲ ਲਈਦੇ ਹਨ।

**ਬਿਨਾਂ ਸਿਖਾਏ ਤੈ ਲਹੈ ਜਿਹਹੈ ਜੈਸੀ ਰੀਤਿ, ਜਨਮਤਿ ਸਿੰਘਨ ਕੋ ਤਨਯ ਗਜ ਪਰ ਚਢਤਿ ਅਭੀਤਿ।**

ਜੈਸੀ ਜਿਸਦੀ ਰੀਤ ਹੁੰਦੀ ਹੈ ਉਹ ਬਿਨਾਂ ਸਿਖਾਏ ਅੰਗੀਕਾਰ ਕਰਦਾ ਹੈ, ਸ਼ੇਰ ਦਾ ਬਚਾ ਜਮਦਿਆਂ ਹੀ ਹਾਥੀ ਪੁਰ ਨਿਰਭੈ ਚੜ੍ਹਦਾ ਹੈ॥

**ਜੋ ਉਪਜੈ ਸੋਈ ਕਰੈ ਜਿਹ ਕੁਲ ਕੋ ਅਭਿਆਸ,**
**ਛੋਟੇ ਮਛ ਹੂ ਜਲ ਤਰੈ ਪੰਖੀ ਚਲੈ ਅਕਾਸ਼।**

ਜੋ ਜੰਮਦੇ ਹਨ ਸੋ ਕੁਲ ਦੀ ਰੀਤ ਪੁਰ ਤੁਰਦੇ ਹਨ, ਛੋਟੇ ਮਛ ਜਲ ਵਿਚ ਤਰਨ ਲਗ ਪੈਂਦੇ ਹਨ ਪੰਖੀ ਅਕਾਸ਼ ਵਿਚ ਉਡਣ ਲਗ ਪੈਂਦੇ ਹਨ।

## ਖਿਮਾ।

**ਖਿਮਾਂ ਖੜਗ ਲੀਨੋ ਰਹੇ ਖਲਕੋ ਕਹਾ ਬਸਾਇ,**
**ਅਗਨਿ ਪਰੀ ਤ੍ਰਿਣ ਰਹਤ ਥਲਿ ਆਪਹਿ ਤੇ**

ਬੁਝ ਜਾਇ।

ਜਿਸਦੇ ਕੋਲ ਖਿਮਾ ਦੀ ਤਲਵਾਰ ਹੈ ਉਸਦੇ ਨਾਲ ਦੁਸ਼ਟ ਦਾ ਕੀ ਜੋਰ ਚਲ ਸਕਦਾ ਹੈ, ਜਿਸ ਜਮੀਨ ਪੁਰ ਘਾਹ ਨਹੀਂ ਓਥੇ ਅਗ ਡਿਗੇ ਤਾਂ ਆਪੇ ਬੁਝ ਜਾਊ।

## ਖੁਸ਼ਾਮਦ।

ਅਪਨੀ ਕੀਰਤਿ ਕਾਨ ਸੁਨਹੋਇ ਨਕੌਨ ਖੁਸ਼ਾਲ,
ਨਾਂਗ ਮਤਾਂ ਕੌ ਸੁਨਤਹੀ ਬਿਖ ਛੋਰਤ ਹੈ ਬਜਾਲ।

ਆਪਣਾ ਜਸ ਸੁਣਕੇ ਕੌਣ ਖੁਸ਼ ਨਹੀਂ ਹੁੰਦਾ, ਆਪਣੀ ਉਸਤਤ ਦੇ ਮੰਤ੍ਰ ਸੁਣਕੇ ਸਪ ਬਿਖ ਛਡ ਦਿੰਦਾ ਹੈ।

## ਖੋਟੇਪੁਰਖ।

'ਬਚਨੰ ਰਚਨ ਕੁਪੁਰਖ ਕੇ ਕਹੇ ਨ ਛਿਨ ਠਹ-ਰਾਇ, ਜਿਉ ਕਰ ਪਦ ਮੁਖ ਕਛਪ ਕੇ ਨਿਕਸ ਨਿਕਸ ਦੁਰ ਜਾਇ।

ਖੋਟਾ ਪੁਰਖ ਅਪਣੇ ਬਚਨੰ ਪੁਰ ਛਿਨ ਭਰ ਨਹੀਂ ਟਿਕਦਾ, ਜਿਸਤ੍ਰਾਂ ਕਛੂ ਦੇ ਹਥ ਪੈਰ ਤੇ ਮੂੰਹ ਨਿਕਲ ਨਿਕਲ ਕੇ ਛਿਪ ਜਾਂਦੇ ਹਨ।

## ਗਪ—ਗਪੌੜੀ।

ਚਪ ਚਪ ਕਰਤੀ ਨਾ ਰਹੈ ਨਰੁ ਲਵਾਰ ਕੀ ਜੀਹ, ਚਲ ਦਲ ਦਲ ਜੈਸੇ ਚਪਲ ਚਲਤਿ

ਰਹਿਤੁ ਨਿਸ ਦੀਹ ।

ਅਪੌੜੀਏ ਦੀ ਜੀਭ ਚਬੜ ਚਬੜ ਕਰਦੀ ਗਪਾਂ ਮਾਰਨੋਂ ਰੁਕੀ ਨਹੀਂ ਰਹਿੰਦੀ, ਜਿਸਤ੍ਰਾਂ ਪਿਪਲ ਦਾ ਪੱਤ੍ਰ ਦਿਨ ਰਾਤ ਚੰਚਲ ਹੋਕੇ ਹਿਲਦਾ ਰਹਿੰਦਾ ਹੈ ।

## ਗਜਾਤਾ ।

ਜਾਨੈ ਸੋ ਬੂਝੇ ਕਹਾਂ ਆਦਰ ਅੰਤ ਬ੍ਰਿਤੰਤ,
ਘਰ ਜਨਮੇ ਪਸੁ ਕੇ ਕਹਾਂ ਦੇਖਤ ਹੈ ਕੋਊ ਦੰਤ।

ਜੋ ਜਾਣਦਾ ਹੈ ਉਸਨੂੰ ਕਿਸੇ ਗਲ ਦੇ ਆਦ ਅੰਤ ਬ੍ਰਿਤੰਤ ਪੁਛਣ ਦੀ ਕੀ ਲੋੜ ਹੈ? ਘਰ ਜਮ ਪਸੂ ਦੇ ਕੌਣ ਦੰਦ ਦੇਖਦਾ ਹੈ ।

## ਗਜਾਨ—ਗਜਾਨੀ।

ਗਹਤੁ ਤਤੁ ਗਜਾਨੀ ਪੁਰਖ ਬਾਤੁ ਬਿਚਾਰੁ ਬਿਚਾਰੁ, ਮਥਨੁਹਾਰ ਤਜ ਛਾਛ ਕੋ ਮਾਖਨ ਲੇਤ ਨਿਕਾਰ ।

ਗਜਾਨੀ ਪੁਰਖ ਬਾਤ ਬਿਚਾਰ ੨ ਕੇ ਤਤ ਕਢ ਲੈਂਦਾ ਹੈ, ਜਿਵੇ ਰਿੜਕਣ ਵਾਲਾ ਲੱਸੀ ਵਿਚੋਂ ਮਖਣ ਕਢ ਲੈਂਦਾ ਹੈ ॥

ਭਏ ਗਜਾਨ ਅਗਜਾਨ ਨਹਿ ਹੈ ਅਗਜਾਨ ਨ ਗਜਾਨ । ਭਾਨ ਉਦੈ ਤੌ ਤਮ ਨਹੀਂ ਹੈ ਤਮ ਉਦਜੈ ਨ ਭਾਨ ।

ਗਜਾਨ ਹੋਯਾਂ ਅਗਜਾਨ ਨਹੀਂ ਟਿਕਦਾ ਤੇ ਅਗਜਾਨ ਹੋਯਾਂ

ਗਿਆਨ ਨਹੀਂ ਟਿਕਦਾ, ਸੂਰਜ ਨਿਕਲਿਆਂ ਹਨੇਰਾ ਨਹੀਂ ਰਹਿੰਦਾ ਤੇ ਜਦ ਹਨੇਰਾ ਹੈ ਤਾਂ ਸੂਰਜ ਨਹੀਂ ਪ੍ਰਗਟ ਹੋਇਆ।

## ਗੁਣ।

**ਠੌਰ ਅਨੇਕ ਗੁਨੀਨ ਕੋ ਜਹਿ ਆਦਰ ਤਹਿ ਜਾਇ। ਗਜ ਕਪੋਲ ਤੇ ਛੁਟ ਭਵਰੁ ਕੇਤਕ ਕਮਲ ਬਸਾਇ।**

ਗੁਣੀਆਂ ਦੇ ਕਈ ਠੌਰ ਹਨ ਜਿਥੇ ਆਦਰ ਹੋਵੇ ਉਥੇ ਜਾਂਦੇ ਹਨ, ਗਜ ਕਪੋਲ ਛਡਕੇ ਭਉਰਾ ਕੇਤਕੀ ਤੇ ਕਮਲ ਫੁਲ ਵਿਚ ਜਾ ਵਸਦਾ ਹੈ।

ਨੋਟ—ਹਾਥੀ ਦੀਆਂ ਗੱਲ੍ਹਾਂ ਵਿਚੋਂ ਇਕ ਪ੍ਰਕਾਰ ਦੀ ਮਦ ਨਿਕਲਦੀ ਹੈ ਉਸਪਰ ਭਉਰਾ ਬੈਠਦਾ ਹੈ।

**ਸੀਲ ਕਰਮ ਕੁਲ ਸਤ ਚਤੁਰ ਪੁਰਖ ਪਰੀਖਿਆ ਜਾਨਿ। ਤਾੜਨ ਛੇਦਨ ਕਸ ਤਪਨ ਇਨ ਤੇ ਕਨਕ ਪਛਾਨਿ।**

ਸੀਲ ਸੁਭਾਉ·ਚੰਗੇ ਕਰਮ ਭਲੀ ਕੁਲ ਅਛੇ ਗੁਣ, ਇਹ ਚਾਰ ਪ੍ਰੀਖਿਆ ਪੁਰਖ ਦੀਆਂ ਹਨ, ਜਿਸਤਰਾਂ ਸੋਨਾ ਕੁਟਿਆਂ ਛੇਕ ਕੀਤਿਆਂ ਕਸਵਟੀ ਪਰ ਲਾਇਆਂ ਤੇ ਤਪਾਇਆਂ ਪਛਾਣਿਆ ਜਾਂਦਾ ਹੈ।

**ਹੋਤ ਅਧਿਕ ਗੁਨ ਨਿਬਲ ਮੈ ਉਪਜਤ ਬੈਰ ਨਿਦਾਨ, ਮ੍ਰਿਗ ਮ੍ਰਿਗਮਦ ਚੰਚਰੀ ਚਵਰ ਲੇਤ**

ਦੁਸ਼ਟ ਹਤ ਪ੍ਰਾਨ।

ਨਿਰਬਲ ਵਿਚ ਵਿਸ਼ੇਸ਼ ਗੁਣ ਹੋਇਆਂ ਓੜਕ ਨੂੰ ਵੈਰ ਉਪਜਦਾ ਹੈ, ਕਸਤੂਰੀ ਕਰਕੇ ਮ੍ਰਿਗ ਦੇ ਅਰ ਚਵਰ ਕਰਕੇ ਸੁਰਾਗਊ ਦੇ ਪ੍ਰਾਣ ਦੁਸ਼ਟ ਕਢ ਲੈਂਦੇ ਹਨ।

**ਆਪ ਤਰੇ ਤਾਰੇ ਅਵਰ ਕਾਠ ਨਾਵ ਯਹਿ ਭਾਵ,**
**ਬੂਡੇ ਬੋਰੇ ਔਰ ਕੋ ਜੋ ਪਾਥਰ ਕੀ ਨਾਵ।**

ਕਾਠ ਦੀ ਬੇੜੀ ਦਾ ਸਭਾਉ ਹੈ ਆਪ ਤਰਦੀ ਹੈ ਅਰ ਹੋਰਨਾਂ ਨੂੰ ਤਾਰਦੀ ਹੈ, ਪਥਰ ਦੀ ਬੇੜੀ ਆਪ ਡੁਬਦੀ ਅਰ ਹੋਰਨਾਂ ਨੂੰ ਡੁਬਾਉਂਦੀ ਹੈ।

**ਧਨੀ ਗੁਨੀ ਕੋ ਨਜਾਇਹੀ ਧਨਅਰਪੇਧਰਹੇਤ,**
**ਸੁਗਣ ਪਾਤ੍ਰ ਕੋ ਕੂਪਹੀ ਮਿਲਤਹ ਜੀਵਨ ਦੇਤ।**

ਧਨੀ ਗੁਣੀ ਨੂੰ ਹਿਤ ਨਾਲ ਧਨ ਦਿੰਦਾ ਹੈ, ਜਿਸਤ੍ਰਾਂ ਸੁਗੁਣ ਭਾਂਡੇ ਅਰਥਾਤ ਰਸੀ ਵਾਲੇ ਭਾਂਡੇ ਨੂੰ ਖੂਹ ਪਾਣੀ ਦਿੰਦਾ ਹੈ।

**ਗੁਨ ਸਨੇਹ ਯੁਤ ਹੋਤ ਹੈ ਤਾਂਹੀ ਕੀ ਛਬਿਹੋਤ,**
**ਗੁਨ ਸਨੇਹ ਯੁਤ ਦੀਪ ਕੀ ਜੈਸੇ ਜੋਤ ਉਦੋਤ।**

ਗੁਣ ਸਨੇਹ (ਪ੍ਰੀਤ) ਸਮੇਤ ਹੋਵੇ ਉਸਦੀ ਸੋਭਾ ਹੁੰਦੀ ਹੈ, ਜਿਸਤ੍ਰਾਂ (ਗੁਣ) ਬਤੀ (ਸਨੇਹ) ਤੇਲ ਸਮੇਤ ਦੀਵੇ ਦੀਜੋਤ ਪ੍ਰਕਾਸ਼ ਕਰਦੀ ਹੈ।

ਨੋਟ—ਇਸ ਦੋਹਰੇ ਵਿਚ ਗੁਨ ਸਨੇਹ ਵਿਖੇ ਯਮਕ ਅਲੰਕਾਰ ਹੈ—ਪਹਲੀ ਤੁਕ ਵਿਚ 'ਗੁਨ' ਦਾ ਅਰਥ ਗੁਣ, ਅਰ ਦੂਜੀ ਵਿਚ ਬਤੀ, ਇਸੀ ਪਰਕਾਰ ਪਹਲੇ 'ਸਨੇਹ' ਦਾ ਅਰਥ ਪ੍ਰੀਤ, ਅਰ ਦੂਜੇ ਦਾ ਤੇਲ ਹੈ।

**ਕਰੈ ਅਨਾਦਰ ਗੁਨਿਨਿ ਕੋ ਤਾਂਹ ਸਭਾ ਛਬਿ·**

ਜਾਇ। ਗਜ ਕਪੋਲ ਸੋਭਾ ਮਿਟਤ ਜਿਉ ਅਲ ਦੇਤ ਉਡਾਇ।

ਗੁਣੀਆਂ ਦਾ ਅਨਾਦਰ ਕੀਤਿਆਂ ਸਭਾ ਦੀ ਛਬ ਨਹੀਂ ਰਹਿੰਦੀ; ਜੇ ਹਾਥੀ ਭੌਰ ਉਡਾ ਦੇਵੇ ਤਾਂ ਉਸ ਦੀਆਂ ਗਲਾਂ ਦੀ ਸੋਭਾ ਮਿਟਦੀ ਹੈ।

ਕਹੂੰ ਕਹੂੰ ਗੁਨ ਤੈ ਕਬੈ ਉਪਜਤ ਦੋਖ ਸਰੀਰੁ, ਮਧੁਰ ਬਚਨੁ ਕੇ ਬੋਲਬੇ ਪਰਤ ਪਿੰਜਰੇ ਕੀਰ।

ਕਿਤੇ ਕਿਤੇ ਗੁਣ ਕਰਕੇ ਸਰੀਰ ਨੂੰ ਕਲੇਸ਼ ਹੁੰਦਾ ਹੈ, (ਜਿਹਾ) ਮਿਠੀਆਂ ਗਲਾਂ ਕਰਕੇ ਤੋਤਾ ਪਿੰਜਰੇ ਪੈਂਦਾ ਹੈ।

ਕਹੂੰ ਅਨਾਦਰ ਪਾਇਕੈ ਗੁਣੀ ਨ ਕਰਤ ਅੰਦੇਸ਼ ਜੋ ਹੈ ਮੂੰਦ੍ਰਾਂ ਕਾਂਨ ਮੈ ਸਭ ਕੋ ਕਰਤ ਆਦੇਸ।

ਕਿਧਰੇ ਅਨਾਦਰ ਹੋਵੇ ਗੁਣੀ ਚਿੰਤਾ ਨਹੀਂ ਕਰਦੇ, ਜਿਸ ਦੇ ਕੰਨ ਵਿਚ ਮੁੰਦਰਾਂ ਹੋਨਗੀਆਂ ਉਸ ਨੂੰ ਸਭ ਅਦੇਸ਼ ਕਰਨਗੇ।

ਜਹਾਂ ਰਹੇ ਗੁਣਵੰਤ ਨਰ ਤਾਂਕੀ ਸੋਭਾ ਹੋਤ, ਜਹਾਂ ਧਰੇ ਦੀਪਕ ਤਹਾਂ ਨਿਸਚੈ ਕਰੈ ਉਦੋਤ।

ਗੁਣੀ ਪੁਰਸ਼ ਜਿਥੇ ਰਹੇਗਾ ਉਥੇ ਉਸਦੀ ਸੋਭਾ ਹੋਵੇਗੀ, ਦੀਵਾ ਜਿਥੇ ਹੋਵੇਗਾ ਉਥੇ ਰੌਸ਼ਨੀ ਦੇਵੇਗਾ।

ਖਾਲੀ ਤਜ ਪੂਰਨ ਪੁਰਖ ਤਿਹ ਸਭ ਆਦਰ ਦੇਤ, ਰੀਤੇ ਕੂਪ ਉਸਾਰਿਯੈ ਐਰ ਭਰਯੋ ਘਟ ਲੇਤ।

ਹੋਛੇ ਨੂੰ ਨਹੀਂ, ਪੂਰਨ ਆਦਮੀ ਨੂੰ ਸਭ ਆਦਰ ਦਿੰਦੇ ਹਨ,

ਭਰੇ ਹੋਏ ਘੜੇ ਨੂੰ ਖਿਚ ਲਈਦਾ ਹੈ ਤੇ ਖਾਲੀ ਨੂੰ ਉਤਾਰੀਦਾ ਹੈ।

**ਤੁਲਾ ਸੁਈ ਕੀ ਤੁਲ ਜਤਾ ਰੀਤ ਸਜਨ ਕੀ ਦੀਠ,**
**ਗੁਰਵੇ ਦਿਸ ਕੋ ਜਾਤ ਹੈ ਹਰਵੇ ਕੋ ਦੇ ਪੀਠ।**

ਕੰਡੇ ਦੀ ਸੂਈ ਦੀ ਤਰਾਂ ਸਜਣਾਂ ਦੀ ਦ੍ਰਿਸ਼ਟੀ ਭਾਰੇ ਪਾਸੇ ਨੂੰ ਝੁਕ ਜਾਂਦੀ ਹੈ ਤੇ ਹਲਕੇ ਨੂੰ ਪਿਠ ਦਿੰਦੀ ਹੈ।

**ਗੁਣੀ ਹੋਇ ਸ੍ਰਮ ਕਸਟ ਕਰ ਲਹੈ ਰਾਮ ਦਰਬਾਰ**
**ਬੇਧ ਬੇਧ ਮੁਕਤਾ ਸਹੈ ਤਬ ਉਰਹਾਰ ਬਿਹਾਰ।**

ਗੁਣੀ ਪਰਿਸ੍ਰਮ ਕਸ਼ਟ ਸਹਾਰ ਕੇ ਰਾਜ ਦਰਬਾਰ ਪ੍ਰਾਪਤ ਕਰਦਾ ਹੈ ਮੋਤੀ ਵਿੰਨ੍ਹਿਆਂ ਤੇ ਬਧਾ ਜਾਂਦਾ ਹੈ ਤਦ ਛਾਤੀ ਦਾ ਹਾਰ ਬਣਦਾ ਹੈ।

## ਗੁਣ ਗੁਣੀ ਅਰ ਗੁਣੀਆਂ ਦੀ ਕਦਰ।

**ਭਲੇ ਬੁਰੇ ਸੋ ਏਕਸੀ ਮੂਢਨ ਕ਼ੀ ਪਰਤੀਤ,**
**ਗੂੰਜਾ ਸਮ ਤੋਲਤ ਕਨਕ ਤੁਲਾ ਪਲਾ ਕੀ ਰੀਤ।**

ਮੂੜ ਭਲੇ ਬੁਰੇ ਨੂੰ ਇਕੋ ਜਿਹਾ ਸਮਝਦੇ ਹਨ, ਜਿਸ ਤਰਾਂ ਕੰਡੇ ਦਾ ਪੱਲਾ ਸੋਨੇ ਨੂੰ ਰਤੀਆਂ ਨਾਲ ਤੋਲਦਾ ਹੈ।

**ਉਚੇ ਬੈਠੇ ਨਾ ਲਹੈ ਗੁਣ ਬਿਨ ਬਡਪਨ ਕੋਇ,**
**ਬੈਠ ਜੋ ਦੇਵਲ ਸਿਖਰ ਪਰ ਬਾਯਸ ਗਰੁੜ ਨ ਹੋਇ।**

ਉਚੇ ਬੈਠਣ ਨਾਲ ਵਡਿਆਈ ਨਹੀਂ ਹੁੰਦੀ ਗੁਣ ਕਰਕੇ ਹੁੰਦੀ ਹੈ, ਕਾਂ ਜੇ ਮੰਦਰ ਦੇ ਕਲਸ ਪੁਰ ਬੈਠਾ ਹੋਵੇ ਫਿਰ ਬੀ ਗਰੜ ਨਹੀਂ ਹੋ ਜਾਂਦਾ।

**ਦੁਖ ਪਾਏ ਬਿਨ ਹੂ ਕਹੂੰ ਗੁਨ ਪਾਵਤ ਹੈ ਕੋਇ, ਸਹੈ ਬੇਦ ਬੰਧਨ ਸੁਮਨ ਤਬ ਗੁਨ ਸੰਯੁਤਹੋਇ।**

ਦੁਖ ਪਾਏ ਬਿਨਾਂ ਕੋਈ ਗੁਣ ਨੂੰ ਪ੍ਰਾਪਤ ਨਹੀਂ ਕਰਦਾ, ਫੁਲਾਂ ਦੇ ਸੇਹਰੇ ਤਦੋਂ ਹੀ ਬਣਦੇ ਹਨ ਜਦੋਂ ਛੇਦਨ ਦਾ ਦੁਖ ਸਹਾਰਨ।

**ਬਿਨੁਸਤ ਸਤਗੁਨ ਗੁਨੀ ਕੇ ਨਿਗੁਨ ਪੁਰਖ ਕੇ ਪਾਸਿ। ਜਯੋਂ ਅੰਜਨ ਗਿਰ ਪਰਿ ਸਸੀ ਨੈਕ ਨ ਹੋਤ ਪ੍ਰਕਾਸ਼।**

ਨਿਰਗੁਣਾਂ ਪਾਸ ਗੁਣੀ ਦੇ ਸ੍ਰੇਸ਼ਟ ਗੁਣ ਨਾਸ ਹੁੰਦੇ ਹਨ, ਜਿਸਤਰਾਂ ਚੰਦ ਦਾ ਪ੍ਰਕਾਸ਼ ਸੁਰਮੇ ਦੇ ਪਹਾੜ ਪੁਰ ਨਹੀਂ ਹੁੰਦਾ।

**ਹੋਤ ਬਹੁਤ ਧਨੁ ਹੇਤਿ ਤਉ ਗੁਨ ਯੁਤ ਭਏ ਉ-ਦੋਤ, ਨੇਹ ਭਰਯੋ ਦੀਪਕ ਤਊ ਗੁਨ ਬਿਨੁ ਜੋਤ ਨ ਹੋਤ।**

ਭਾਵੇਂ ਕਿੰਨਾ ਹੀ ਧਨ ਹੋਵੇ ਫਿਰ ਭੀ ਗੁਣਾਂ ਕਰਕੇ ਧਨੀ ਸੋਭਾ ਪਾਉਂਦਾ ਹੈ, ਦੀਵਾ ਭਾਵੇਂ ਤੇਲ ਦਾ ਭਰਿਆ ਹੋਵੇ ਬਤੀ ਬਿਨਾ ਜੋਤ ਨਹੀਂ ਦੇਂਦਾ।

**ਕਹਾਂ ਭਯੋ ਜੋ ਧਨ ਭਯੋ ਆਦਰ ਗੁਨ ਤੇ ਹੋਇ, ਕੋਟਿ ਦੋਇ ਧਾਰੀ ਧਨੁਖ ਗੁਨ ਬਿਨ ਗਹਤ ਨ**

ਕੋਇ ।

ਕੀ ਹੋਇਆ ਜੇ ਧਨ ਹੋਗਿਆ, ਆਦਰ ਗੁਣਤੇ ਹੁੰਦਾ ਹੈ, ਭਾਵੇਂ ਧਨੁਖ ਦੋ ਨੁਕਰਾਂ ਵਾਲਾ ਹੋਵੇ ਚਿੱਲੇ ਬਿਨਾ ਕੋਈ ਨਹੀ ਪਕੜਦਾ ।

**ਜਾਤ ਗੁਨੀਤਹ ਜਾਤ ਨਹਿ ਆਡੰਬਰ ਯੁਤ ਜੋਇ, ਪਹੁੰਚੇ ਚੰਗ ਅਕਾਸ਼ ਲੌ ਜੋ ਗੁਨ ਸੰਯੁਤ ਹੋਇ ।**

ਜਿਥੇ ਗੁਣੀ ਜਾਂਦਾ ਹੈ, ਉਥੇ ਹੋਰ ਕੋਈ ਨਹੀਂ ਪਹੁੰਚ ਸਕਦਾ ਭਾਵੇਂ ਕਿਡਾ ਅਡੰਬਰ ਕਰੇ, ਪਤੰਗ ਅਕਾਸ਼ ਨੂੰ ਪਹੁੰਚ ਜਾਂਦੀ ਹੈ ਜੇ ਡੋਰ ਨਾਲ ਹੋਵੇ ।

**ਗੁਨਵਾਰੋ ਸੰਪਤਿ ਲਹੈ ਲਹੈ ਨ ਗੁਨ ਬਿਨੁ ਕੋਇ, ਕਾਢੈ ਨੀਰ ਪਤਾਲ ਤੈਂ ਜੋ ਗੁਣ ਯੁਤ ਘਟ ਹੋਇ ।**

ਗੁਣਵਾਨ ਐਸ਼ਵਰਯ ਪਾਉਂਦਾ ਹੈ ਗੁਣਾਂ ਬਿਨਾ ਕੋਈ ਨਹੀ ਪਾਉਂਦਾ, ਜੇ ਘੜੇ ਨਾਲ ਰਸੀ ਹੋਵੇ ਤਾਂ ਪਾਣੀ ਪਤਾਲ ਤੋਂ ਕਢੀਦਾ ਹੈ ।

**ਉਦਮੁ ਬੁਧਿ ਬਲੁ ਸੋ ਮਿਲੈ ਤਬ ਪਾਵਤੁ ਸੁਭ ਸਾਜ, ਅੰਧ ਕੰਧ ਚਢਿ ਪੰਗ ਜਉ ਸਭੈ ਸੁਧਾਰੈ ਕਾਜ ।**

ਉਦਮ ਜੇ ਬੁਧ ਤੇ ਬਲ ਨਾਲ ਮਿਲ ਜਾਵੇ ਤਦ ਕੰਮ ਸ਼ੁਭ ਹੋਜਾਂਦਾ ਹੈ, ਅੰਨ੍ਹੇ ਦੇ ਮੋਢੇ ਤੇ ਚੜ੍ਹਕੇ ਪਿੰਗਲਾ ਸਭ ਕੰਮ ਸੁਵਾਰ ਦਿੰਦਾ ਹੈ ।

**ਗੁਨ ਤੈਂ ਸੰਗ੍ਰਹ ਸਭ ਕਰੈ ਕੁਲ ਨ ਬਿਚਾਰੈ**

**ਕੋਇ, ਹਰਿ ਹੂੰ ਮ੍ਰਿਗ ਮਦਿ ਕੋ ਤਿਲਕ ਕਰਤ ਲੇਤ ਜਗ ਮੋਇ ।**

ਸਭ ਗੁਣਾਂ ਦਾ ਹੀ ਖਿਆਲ ਕਰਦੇ ਹਨ ਕੁਲ ਕੋਈ ਨਹੀਂ ਵਿਚਾਰਦਾ, ਕਸਤੂਰੀ ਦਾ ਤਿਲਕ ਹਰਿ ਬੀ ਲਾ ਲੈਂਦੇ ਹਨ ਤੇ ਮ੍ਰਿਗ ਦੀ ਜਾਤ ਦਾ ਧਯਾਨ ਨਹੀਂ ਕਰਦੇ ।

**ਪੂਜਨੀਕ ਗੁਨ ਤੇ ਪੁਰਖੁ ਬਰਖੁ ਨ ਪੂਜਨ ਹੋਇ, ਜਗਜ ਤਿਲਕ ਕਿਧ ਕ੍ਰਿਸ਼ਨ ਕੋ ਛਾਡਿ ਬਡੇ ਸਭ ਕੋਇ ।**

ਆਦਮੀ ਗੁਣ ਤੇ ਪੂਜਨੀਕ ਹੁੰਦਾ ਹੈ ਅਵਸਥਾ ਤੇ ਨਹੀਂ, ਪਾਂਡਵਾ ਦੇ ਜਗ ਵਿਖੇ ਸਭ ਉਮਰਾ ਵਿਚ ਵਡਿਆਂ ਨੂੰ ਛਡ ਕੇ ਕ੍ਰਿਸ਼ਨ ਨੂੰ ਤਿਲਕ ਦਿਤਾ ਗਿਆ ।

**ਆਡੰਬਰ ਤਜਕੈ ਕਰੋ ਗੁਨ ਸੰਗ੍ਰਹਿ ਚਿਤ ਲਾਇ, ਖੀਰ ਰਹਤ ਨ ਬਿਕੈ ਗਊ ਆਨੀ ਘੰਟ ਬਨਾਇ।**

ਅਡੰਬਰ ਛਡਕੇ ਚਿਤ ਲਾਕੇ ਗੁਣ ਇੱਕਠੇ ਕਰੋ, ਜੋ ਗਊ ਦੁਧ ਦੇਣ ਵਾਲੀ ਨਹੀਂ ਹੋਵੇਗੀ ਭਾਵੇਂ ਕਿੰਨੀਆਂ ਟਲੀਆਂ ਬੰਨ ਛਡੋ ਉਹ ਨਹੀਂ ਵਿਕੇਗੀ ।

**ਜੈਸੇ ਗੁਨ ਦੀਨੋ ਦਈ ਤੈਸੋ ਰੂਪ ਨ ਬੰਧ, ਏ ਦੋਨੋ ਕਤ ਪਾਈਐ ਸੋਨੋ ਔਰੁ ਸੁਗੰਧ ।**

ਪਰਮੇਸੁਰ ਨੇ ਜਿਹੇ ਗੁਣ ਦਿਤੇ ਹਨ, ਉਹੋ ਜਿਹੇ ਰੂਪ ਨਹੀਂ ਬਧੇ, ਏ ਦੋ ਗਲਾਂ ਕੱਠੀਆਂ ਕਿਥੋਂ ਪਾਈਏ ਸੋਨਾ ਬੀ ਹੋਵੇ ਤੇ ਸੁਗੰਧ ਬੀ।

**ਇਕ ਹੀ ਗੁਨ ਐਸੋ ਭਲੋ ਜਿਹ ਅਵਿਗੁਨ ਛਪੁ**

**ਜਾਤ, ਨੀਰਦ ਕੇ ਜਯੋਂ ਰੰਗ ਬਦਲ ਗਰਜ ਤਰਜ ਬਿਜਪਾਤ।**

ਇਕ ਗੁਣ ਐਸਾ ਚੰਗਾ ਹੁੰਦਾ ਹੈ,ਜਿਸ ਕਰਕੇ ਔਗੁਣ ਛਿਪ ਜਾਂਦੇ ਹਨ, ਜਿਸ ਤਰਾਂ ਬੱਦਲ ਦੇ ਕਈ ਔਗੁਣ ਰੰਗ ਬਦਲਣਾ ਗਰਜਣਾ, ਗੜ੍ਹਕਣਾ, ਲਿਸ਼ਕਣਾ, ਇਕ ਜਲ ਦੇਣ ਦੇ ਗੁਣ ਕਾਰਣ ਲੁਕ ਜਾਂਦੇ ਹਨ।

**ਥੋਰੇ ਹੀ ਗੁਨ ਤੇ ਕਹੂੰ ਹੋਇ ਪ੍ਰਸਿਧ ਜਗ ਮਾਂਹਿ, ਏਕ ਹੀ ਕਰਤੈ ਗਯ ਕਰੀ ਕਰੀ ਸਹਸ ਕਰਿ ਨਾਹਿ।**

ਕਿਸੀ ਜਗਾਂ ਥੋੜ੍ਹੇ ਗੁਣ ਨਾਲ ਜਗਤ ਵਿਚ ਪ੍ਰਸਿਧ ਹੋ ਜਾਈਦਾ ਹੈ, ਇਕੋ ਹੀ ਹਥ ਨਾਲ ਹਾਥੀ ਦਾ ਕਰੀ ਨਾਮ ਪ੍ਰਸਿਧ ਹੋਗਿਆ, ਤੇ ਹਜਾਰ ਹਥਾਂ ਵਾਲੇ ਸਹਸਰਬਾਹੂ ਦਾ ਇਹ ਨਾਮ ਵਿਦਮਾਨ ਨਹੀਂ ਹੋਇਆ।

ਨੋਟ—ਹਿੰਦੀ ਭਾਸ਼ਾ ਵਿਚ ਹਾਥੀ ਦਾ ਪ੍ਰਸਿੱਧ ਨਾਮ ਕਰੀ ਹੈ।

**ਦੋਖ ਧਰੈ ਗੁਨ ਕੋ ਪਿਸਨ ਇਹ ਡਰ ਗੁਨ ਨ ਬਿਸਾਰ, ਜੂਕਾ ਭਯ ਤੇ ਬਸਨ ਕੋ ਦੇਤ ਕਹਾਂ ਕੋ ਡਾਰ।**

ਜੇ ਨੀਚ ਲੋਕ ਗੁਣ ਪੁਰ ਦੋਖ ਧਰਨ, ਡਰਦੇ ਮਾਰੇ ਗੁਣ ਨਹੀ ਵਿਸਾਰਨਾ ਚਾਹੀਏ, ਜੂਆਂ ਦੇ ਡਰ ਤੋਂ ਕੌਣ ਕੰਧੋਲੇ ਸੁਟ ਪਾਉਂਦਾ ਹੈ।

**ਜੋ ਜਾਂਕੋ ਗੁਨ ਜਾਨਹੀ ਸੋ ਤਹਿ ਆਦਰ ਦੇਤ, ਕੋਕਲ ਅੰਬਾ ਲੇਤ ਹੈ ਕਾਕ ਨਿਮੋਰੀ ਲੇਤ।**

ਜੋ ਜਿਸਦੇ ਗੁਣ ਜਾਣਦਾ ਹੈ ਉਹੀ ਉਸਨੂੰ ਆਦਰ ਦਿੰਦਾ ਹੈ, ਕੋਇਲ ਅੰਬ ਲੈਂਦੀ ਹੈ ਕਾਂ ਨਿਮੋਲੀਆਂ ਪਸਿੰਦ ਕਰਦਾ ਹੈ।

**ਗੁਨ ਹੀ ਤਊ ਮਨਾਈਏ ਜੋ ਜੀਵਨ ਸੁਖ ਭੌਨ,**
**ਜਾਗ ਜਰਾਵਤ ਨਗਰ ਕੌ ਆਗਿ ਨ ਆਨਤ ਕੌਨ।**

ਜੋ ਜੀਵਾਂ ਨੂੰ ਸੁਖ ਦੇਵੇ ਉਹ ਦੋਸੀ ਬੀ ਹੋਵੇ ਤਦ ਬੀ ਉਸ ਨੂੰ ਮਨਾਈਯੇ, ਜਿਸ ਤਰਾਂ ਅਗ ਲਗੀ ਹੋਈ ਸਾਰੇ ਨਗਰ ਨੂੰ ਸਾੜ ਦਿੰਦੀ ਹੈ ਫਿਰ ਕੌਣ ਐਸਾ ਹੈ ਜੋ ਅਗ ਘਰ ਨਹੀਂ ਵਾੜਦਾ।

**ਨਕਰ ਨਾਮ ਰੰਗ ਦੇਖ ਸਮ ਗੁਨੁ ਬਿਨ ਸਮਝੇ**
**ਬਾਤ, ਗਾਤ ਧਾਤ ਗੋ ਦੂਧ ਮੈ ਸੇਹੁੰਡ ਕੇਤੇ ਧਾਤੁ।**

ਨਾਮ ਤੇ ਰੰਗ ਇਕੋ ਜਿਹੇ ਦੇਖਕੇ ਗੁਣ ਸਮਝੇ ਬਿਨਾ ਬਾਤ ਨਾਂ ਕਰੋ, ਗਊ ਦੇ ਦੁਧ ਵਿਚ ਤਾਂ ਧਾਤਾਂ ਹਨ ਥੋਹਰ ਦੇ ਦੁਧ ਵਿਚ ਉਹ ਕਿਥੋਂ ਹਨ?

**ਮਾਨੁ ਹੋਤ ਹੈ ਗੁਨਨਿ ਤੈ ਗੁਨ ਬਿਨੁ ਮਾਨੁ ਨ ਹੋਇ,**
**ਸੁਕ ਸਾਰੋ ਸਭ ਕੋ ਰਖੈ ਕਾਕ ਨ ਰਾਖੈ ਕੋਇ।**

ਗੁਣ ਹੁੰਦਿਆਂ ਮਾਨ ਹੋਂਦਾ ਹੈ ਗੁਣ ਬਿਨਾ ਮਾਨ ਨਹੀਂ ਹੁੰਦਾ, ਤੋਤੇ ਮੈਨਾ ਨੂੰ ਸਭ ਕੋਈ ਰਖਦਾ ਹੈ ਕਾਉਂ ਨੂੰ ਕੋਈ ਨਹੀ ਰਖਦਾ।

**ਕੂਰ ਨ ਹੋਵੈ ਚਤੁਰ ਨਰੁ ਕੂਰ ਕਹੈ ਜੌ ਕੋਇ,**
**ਮਾਨੈ ਕਾਚ ਗੁਵਾਰ ਤਊ ਪਾਂਚ ਕਾਂਚ ਨਹਿ ਹੋਇ।**

ਚਤੁਰ ਨਰ ਮੂਰਖ ਦੇ ਕਿਹਾਂ ਮੂਰਖ ਨਹੀਂ ਬਨ ਜਾਂਦਾ, ਜੇ ਗਵਾਰ ਆਦਮੀ ਹੀਰੇ ਨੂੰ ਕਚ ਸਮਝੇ ਤਾਂ ਉਹ ਕਚ ਨਹੀਂ ਹੋ ਜਾਂਦਾ।

**ਗੁਨ ਗਰੁਵੇ ਲਘੁਤਾ ਗਹੈ ਤਿਹ ਸਨਮਾਨਤ**

ਧੀਰ, ਮੰਦ ਤਊ ਪਜਾਰੋ ਲਗੈ ਸੀਤਲ ਸੁਰਭ ਸਮੀਰ ।

ਭਾਰੇ ਗੁਣਾਂ ਵਾਲੇ ਜੇ ਛੁਟਿਆਈ ਅੰਗੀ ਕਾਰ ਕਰਨ ਤਦ ਬੀ ਧੀਰਜ ਵਾਨ ਉਨ੍ਹਾਂ ਦਾ ਸਤਕਾਰ ਕਰਦੇ ਹਨ, ਜਿਸ ਤਰਾਂ ਸੀਤਲ ਸਗੰਧੀ ਵਾਲੀ ਪੌਣ ਭਾਂਵੇ ਮੰਦ ਚਲੇ ਤਦ ਬੀ ਪਿਯਾਰੀ ਲਗਦੀ ਹੈ।

## ਚਤ੍ਰਾਈ ।

ਅਧਕ ਚਤੁਰ ਕੀ ਚਾਤੁਰੀ ਹੋਤ ਚਤੁਰਕੇਸੰਗ, ਨਗ ਨਿਰਮਲ ਜਿਯੋ ਡਾਂਕ ਤੇ ਬਢਤਿ ਜੋਤ ਛਬ ਰੰਗ ।

ਬਹੁਤ ਚਤੁਰਾਈ ਚਤੁਰਾਂ ਦੇ ਨਾਲ ਹੀ ਸਸ਼ੋਭਦੀ ਹੈ, ਜਿਸ ਤਰਾਂ ਨਗ ਆਪ ਨਿਰਮਲ ਹੈ ਪਰ ਕੁੰਦਨ ਨਾਲ ਵਿਸ਼ੇਸ਼ ਛਬਦਿੰਦਾ ਹੈ।

## ਚਾਕਰ ।

ਜੋ ਕਾਰਜ ਸੇਵਕ ਕਰੈ ਹੋਤ ਬਡੇ ਕੋ ਨਾਮ , ਤਰਤ ਨੀਲ ਕਰ ਤੇ ਪਥਰ ਕਹਿਤ ਤਰਾਏ ਰਾਮ।

ਜੋ ਕੰਮ ਸੇਵਕ ਕਰਨ ਉਸ ਵਿਚ ਵਡਿਆਂ ਦਾ ਨਾਉਂ ਹੋਜਾਂਦਾ ਹੈ, ਸਮੁੰਦ੍ ਵਿਖੇ ਪਥਰਾਂ ਦਾ ਪੁਲ ਤਾਂ ਨੀਲ ਨੇ ਬਧਾ ਪਰ ਨਾਉਂ ਰਾਮ ਦਾ ਹੋਇਆ ।

ਸੇਵਕ ਸੋਈ ਜਾਨਿਯੈ ਰਹੈ ਬਿਪਤ ਮੈ ਸੰਗਿ, ਤਨ ਛਾਇਆਂ ਜਿਉ ਧੂਪ ਮੈ ਰਹੈ ਸਾਥ ਇਕ ਰੰਗ।

ਜੋ ਵਿਪਤਾ ਵਿਚ ਨਾਲ ਹੀ ਰਹੇ ਸੇਵਕ ਉਸੀ ਦਾ ਨਾਮ ਹੈ, ਜਿਸ ਤਰਾਂ ਧੁਪ ਵਿਖੇ ਸ਼ਰੀਰ ਦੀ ਛਾਂ ਨਾਲ ਰਹਿੰਦੀ ਹੈ ਇਸਤਰਾਂ ਇਕ ਰੰਗ ਨਾਲ ਰਹੇ ।

**ਭਿਰਤ ਭਾਰ ਸਭ ਤੇ ਉਤਰ ਧੀਰੇ ਪਰ ਠਹਿਰਾਤ, ਨੀਰ ਨਿਵਾਨਹਿ ਪਾਈਯੈ ਜਿਉ ਬੀਤੇ ਬਰਸਾਤ ।**

ਨੌਕਰ ਦਾ ਭਾਰ ਸਭ ਤੋਂ ਉਤਰ ਕੇ ਧੀਰਜਵਾਨ ਅਰਥਾਤ ਮਾਲਕ ਪੁਰ ਰਹਿੰਦਾ ਹੈ, ਜਿਸ ਤਰਾਂ ਬਰਸਾਤ ਬੀਤਿਆਂ ਪਾਨੀ ਨਿਵਾਨ ਪੁਰ ਹੀ ਪੈਂਦਾ ਹੈ ।

ਨੋਟ—ਇਸ ਦੋਹਰੇ ਵਿਚ ਧੀਰਜਵਾਨ ਮਾਲਕ ਨੂੰ ਪਾਨੀ ਦੇ ਨਵਾਣ ਨਾਲ ਦ੍ਰਿਸ਼ਟਾਂਤ ਦਿਤਾ ਹੈ ।

**ਸੇਵਕ ਸਾਹਿਬ ਕੇ ਬਢੈ ਚਢੈਂ ਬਡਾਈ ਓਜ, ਜੇਤੋ ਗਹਰੋ ਜਲ ਬਢੈ ਤੇਤੋ ਬਢੈ ਸਰੋਜ ।**

ਸਾਹਿਬ ਦੀ ਵਡਾਈ ਪਾਵਨ ਨਾਲ ਉਸਦੇ ਸੇਵਕ ਭੀ ਵਧਦੇ ਫੁਲਦੇ ਹਨ, ਜਲ ਜਿਤਨਾ ਉਚਾ ਹੁੰਦਾ ਜਾਂਦਾ ਹੈ ਕੌਲ ਫੁਲ ਉਤਨਾ ਹੀ ਵਧਦਾ ਹੈ।

**ਹੋਇ ਭਲੇ ਚਾਕੁਰਨਿਤੇ ਭਲੇ ਧਨੀ ਕੇ ਕਾਮ, ਜਿਯੁੰ ਅੰਗਦਿ ਹਨੁਮਾਨ ਤੇ ਸੀਤਾ ਪਾਈ ਰਾਮ।**

ਭਲੇ ਚਾਕਰਾਂ ਕਰਕੇ ਮਾਲਕ ਦੇ ਕੰਮ ਭਲੇ ਹੋ ਜਾਂਦੇ ਹਨ, ਜਿਸ ਤਰਾਂ ਅੰਗਦ ਅਰ ਹਨੂਮਾਨ ਕਰਕੇ ਰਾਮ ਜੀ ਨੇ ਸੀਤਾ ਪਾਈ ।

—o—

## ਜਸ ।

ਚਿਰ ਜੀਵੀ ਤਨ ਹੂ ਤਜੈ ਤਾ ਕੋ ਜਗ ਜਸਬਾਸ,
ਫੂਲ ਗਏ ਜਿਉ ਫੂਲਕੀ ਰਹਤੁ ਤੇਲ ਮੈ ਬਾਸ ।
ਜਿਨ੍ਹਾਂ ਦਾ ਜਗ ਵਿਚ ਜਸ ਹੈ ਉਹ ਤਨ ਤਯਾਗਕੇ ਬੀ ਚਿਰੰਜੀਵ ਹਨ, ਜਿਸ ਤਰਾਂ ਫੁਲਾਂ ਦੀ ਵਾਸ਼ਨਾ ਤੇਲ ਵਿਚ ਰਹਿੰਦੀ ਹੈ ।

ਕਹਬੇ ਕਛ ਕਰਬੇ ਕਛੂ ਹੈ ਜਗਕੀ ਬਿਧ ਦੋਇ,
ਦੇਖਨ ਕੋ ਅਰ ਖਾਨ ਕੋ ਔਰ ਦੁਰਦ ਰਦ ਹੋਇ।
ਜਗਤ ਦੀ ਚਾਲ ਕਹਿਣ ਦੀ ਹੋਰ ਤੇ ਕਰਨ ਦੀ ਹੋਰ ਹੈ, ਹਾਥੀ ਦੇ ਦੰਦ ਖਾਣ ਦੇ ਹੋਰ ਤੇ ਦੇਖਣ ਦੇ ਹੋਰ ਹੁੰਦੇ ਹਨ।

ਦੇਖਾ ਦੇਖੀ ਕਰਤ ਸਭ ਨਾ ਹਿਨ ਤਤ੍ਵ ਬਿਚਾਰ,
ਯਾ ਕੋ ਯਹਿ ਅਨੁਮਾਨ ਹੈ ਭੇਡ ਚਾਲ ਸੰਸਾਰ ।
ਸਭ ਕੋਈ ਦੇਖਾ ਦੇਖੀ ਕੰਮ ਕਰਦੇ ਹਨ, ਤਤ ਨਹੀਂ ਵਿਚਾਰਦੇ, ਇਸ ਲਈ ਕਹਣਾ ਪੈਂਦਾ ਹੈ ਕਿ ਸੰਸਾਰ ਦੀ ਭੇਡਾ ਚਾਲ ਹੈ।

## ਜਾਚਕ ।

ਦੇਖਿ ਠਿਕਾਨੋ ਮਾਂਗੀਯੇ ਮਾਂਗੈ ਮਿਲੈ ਸੁ ਹੋਇ,
ਮੁਨਿ ਘਰੁ ਭੀਤਰੁ ਕਾ ਗਹੈ ਢੂੰਢੇ ਲਹਤ ਨ ਕੋਇ।
ਠਿਕਾਣਾ ਦੇਖ ਕੇ ਮੰਗੀਏ ਤਦ (ਵਾਂਛਤ ਪਦਾਰਥ) ਮਿਲ ਜਾਂਦਾ ਹੈ, ਮੁਨਿ ਦੇ ਘਰੋਂ ਕੀ ਮਿਲੇ ਗਾ ਭਾਂਵੇ ਕਿਤਨਾ ਢੂੰਢੇ ।

ਇਕ ਬਿਨੁ ਮਾਂਗੈ ਹੀ ਲਹੈਂ ਮਾਂਗੈ ਇਕ ਲਹੈਂ ਨ,

**ਘਨਜਲ ਸਰ ਸਰਤਾ ਭਰੇ ਚਾਤ੍ਰਿਕ ਚੋਂਚ ਭਰੈ ਨ।**

ਇਕ ਬਿਨਾਂ ਮੰਗੇ ਹੀ ਲੈਂਦੇ ਹਨ, ਇਕਨਾਂ ਨੂੰ ਮੰਗਿਆਂ ਨਹੀਂ ਮਿਲਦਾ, ਬਦਲ ਦੇ ਜਲ ਕਰਕੇ ਛਲਾਂ ਤੇ ਦਰਿਆ ਭਰਦੇ ਹਨ, ਤੇ ਪਪੀਹੇ ਦੀ ਚੁੰਜ ਨਹੀਂ ਭਰਦੀ।

**ਤ੍ਰਿਨ ਹੂੰ ਤੇ ਅਕਤੂਲਿ ਤੇ ਹਰਵੋ ਜਾਚਿਕ ਆਹਿ,**
**ਜਾਨਤ ਹੈ ਕਛੁ ਮਾਂਗਹੈ ਪਵਨੁ ਉਡਾਵਤ ਨਾਹਿ।**

ਸੁਵਾਲੀਆ ਆਦਮੀ ਘਾਹ ਅਰ ਅਕ ਦੀ ਰੂਈ ਕੋਲੋਂ ਬੀ ਹਲਕਾ ਹੈ, ਪੌਨ ਉਸ ਦੇ ਕੋਲ ਉਡਾਉਨ ਲਈ ਡਰ ਦੇ ਮਾਰੇ ਨਹੀਂ ਆਉਂਦੀ ਮਤਾਂ (ਮੈਥੋਂ ਬੀ) ਕੁਛ ਮੰਗ ਬੈਠੇ।

## ਜੁਗਤ ।

**ਕਨ ਕਨ ਜੋਰੈ ਮਨੁ ਜੁਰੈ ਕਾਢੈ ਨਿਬਰੈ ਸੋਇ,**
**ਬੂੰਦ ਬੂੰਦ ਜਜੋਂ ਘਟ ਭਰੈ ਟਪਕਤ ਬੀਤੇ ਤੋਇ।**

ਥੋੜਾ ਥੋੜਾ ਜੋੜਦਿਆਂ ਮਣ ਜੁੜ ਜਾਂਦਾ ਹੈ, ਕਢਿਆਂ ਮੁਕ ਜਾਂਦਾ ਹੈ, ਜਿਸ ਤਰਾਂ ਬੂੰਦ ਬੂੰਦ ਨਾਲ ਘੜਾ ਭਰ ਜਾਂਦਾ ਤੇ ਟਪਕਣ ਨਾਲ ਸਖਣਾ ਹੋ ਜਾਂਦਾ ਹੈ।

## ਜੂਆ ।

**ਜੂਆ ਖੇਲੈ ਹੋਤ ਹੈ ਸੁਖ ਸੰਪਤਿ ਕੋ ਨਾਸ, ਰਾਜ ਕਾਜ ਨਲ ਤੇ ਛੁਟਯੋ ਪਾਂਡਵ ਕੀਯ ਬਨਬਾਸ।**

ਜੂਆ ਖੇਡਿਆਂ ਸੁਖ ਸੰਮਪਤ ਦਾ ਨਾਸ ਹੁੰਦਾ ਹੈ, ਜੂਏ ਕਰਕੇ ਨਲ ਰਾਜਾ ਕੋਲੋਂ ਰਾਜ ਕਾਜ ਛੁਟਿਆ ਤੇ ਪਾਂਡਵਾਂ ਨੂੰ ਬਨਬਾਸ ਮਿਲਿਆ ।

## ਝੂਠ ।

**ਮਿਥਜਾ ਭਾਖੀ ਸਾਚ ਹੂ ਕਹੈ ਨ ਮਾਨੈ ਕੋਇ, ਭਾਂਡ ਪੁਕਾਰੈ ਪੀਰ ਬਸਿ ਮਿਸ ਸਮਝੈ ਸਬ ਲੋਇ ।**

ਝੂਠ ਬੋਲਣ ਵਾਲਾ ਜੇ ਸਚ ਬੀ ਕਹੇ ਤਾਂ ਕੋਈ ਸਚ ਨਹੀਂ ਮੰਨਦਾ, ਜੇ ਭੰਡ ਆਖੇ ਮੈਨੂੰ ਪੀੜ ਹੈ ਸਭ ਝੂਠ ਹੀ ਸਮਝਣਗੇ ।

**ਝੂਠ ਬਸੈ ਜਾਂ ਪੁਰਖ ਮੈਂ ਤਾਹੀਂ ਕੀ ਅਪ੍ਰਤੀਤਿ, ਚੋਰ ਜੁਆਰੀ ਸੋ ਭਲੈ ਯਾਂ ਤੈ ਕਰਤ ਨ ਪ੍ਰੀਤਿ ।**

ਜਿਸ ਆਦਮੀ ਦੇ ਦਿਲ ਵਿਚ ਝੂਠ ਬਸਿਆ ਹੋਇਆ ਹੈ ਉਸਦੀ ਪ੍ਰਤੀਤ ਨਹੀਂ ਹੁੰਦੀ, ਜਿਸ ਤਰਾਂ ਭਲੇ ਲੋਕ ਚੋਰ ਜੁਆਰੀਏ ਨਾਲ ਪ੍ਰੀਤ ਨਹੀਂ ਕਰਦੇ।

## ਤੇਜ ।

**ਬਿਨਾ ਤੇਜ ਜੋ ਪੁਰਖ ਕੀ ਅਵਸ਼ ਅਵਗਜਾ ਹੋਇ, ਆਗਿ ਬੁਝੈ ਜੋ ਰਾਖਿ ਕੋ ਆਨ ਛੁਹੈ ਸਭ ਕੋਇ ।**

ਜਿਸ ਪੁਰਖ ਵਿਚ ਤੇਜ ਨਹੀਂ ਹੋਵੇਗਾ ਉਸਦੀ ਅਵਿਗਯਾ ਜਰੂਰ ਹੋਵੇਗੀ, ਜਿਵੇਂ ਅਗ ਬਝਿਆਂ ਸਆਹ ਵਿਚ ਸਭ ਹਥ ਪਾ ਲੈਂਦੇ ਹਨ।

ਸਬਲ ਨ ਬੂਲ ਸਰੀਰ ਕੋ ਸਬਲ ਤੇਜ ਯੁਤ ਸੋਇ, ਰਿਸ਼ਟ ਪੁਸ਼ਟ ਗਜ ਦੁਸ਼ਟ ਜਯੋਂ ਅੰਕੁਸ ਕੇ ਵਸ ਹੋਇ।

ਮੋਟੇ ਸ਼ਰੀਰ ਕਰਕੇ ਬਲ ਨਹੀਂ ਹੁੰਦਾ, ਤੇਜ ਨਾਲ ਬਲ ਹੁੰਦਾਹੈ, ਹਾਥੀ ਕੇਡਾ ਰਿਸ਼ਟ ਪੁਸ਼ਟ ਹੁੰਦਾ ਹੈ ਪੰਰ ਅੰਕੁਸ ਦੇ ਵਸਵਿਚਹੈ।

## ਦਾਉ।

ਅਪਨੀ ਅਪਨੀ ਠੌਰ ਪਰਿ ਸਬ ਕੌ ਲਾਗੈ ਦਾਵ, ਜਲੁ ਪਰਿ ਗਾਡੀ ਨਾਵ ਪਰਿ ਬਲ ਗਾਡੀ ਪਰਿ ਨਾਵ।

ਅਪਣੀ ਅਪਣੀ ਥਾਉਂ ਪੁਰ ਸਭ ਦਾ ਦਾਉ ਲਗਦਾ ਹੈ, ਜਲ ਪੁਰ ਗਡੀ ਬੇੜੀ ਉਤੇ ਤੇ ਬਲ ਪਰ ਬੇੜੀ ਗਡੀ ਪੁਰ ਚੜ੍ਹਦੀ ਹੈ।

## ਦਾਨ—ਦਾਤਾ।

ਜੋ ਸਬਹੀ ਕੋ ਦੇਤ ਹੈ ਦਾਤਾ ਕਹਿਯੇ ਸੋਇ, ਜਲ ਧਰ ਬਰਖਤ ਸਮ ਬਿਖਮ ਥਲੁ ਨ ਬਿਚਾਰਤ ਕੋਇ।

ਜੋ ਸਭ ਨੂੰ ਦੇਵੇ ਉਸਨੂੰ ਦਾਤਾ ਕਹੀਏ, ਬਦਲ ਬਰਸਦਾ ਹੈ ਜਿਮੀਨ ਉਗਾੜ ਦੁਘੜੀ ਦਾ ਬਿਚਾਰ ਨਹੀ ਕਰਦਾ।

ਦਾਨੁ ਦੇਤਿ ਧਨ ਹੀਨਤਾ ਹੋਤ ਤਥਾਪਿ ਬਖਾਨ,

**ਫੂਰਬਲਤਉਤੁਬਖਾਨਿਯੇ ਝੂਰਝਰਤ ਗਜਦਾਨ।**

ਦਾਂਨ ਦਿਤਿਆਂ ਧਨ ਹੀਨ ਹੋਵੇ ਤਦ ਬੀ ਬਡਾਈ ਹੈ, ਜਿਸ ਵੇਲੇ ਹਾਥੀ ਝੂਲਦਾ ਹੋਇਆ ਮਦ ਦਿੰਦਾ ਹੈ ਭਾਵੇਂ ਲਿਸਾ ਹੁੰਦਾ ਹੈ ਪਰ ਸ਼ੋਭਾ ਪਾਂਵਦਾ ਹੈ ।

**ਬਿਨਾ ਦੀਏ ਨ ਮਿਲੇ ਕਛੂ ਯਾ ਸਮਝੋ ਸਭ ਕੋਇ, ਦੇਤ ਸਿਸਰ ਮੈ ਪਾਤ ਤਰ ਸੁਰਭਿ ਸੁਪੱਲਵ ਹੋਇ।**

ਸਭ ਇਸ ਗਲ ਨੂੰ ਸਮਝ ਛਡੋ ਕਿ ਬਿਨਾਂ ਕੁਛ ਦਿਤੇ ਨਹੀਂ ਮਿਲਦਾ, ਸਿਆਲ ਵਿਚ ਬ੍ਰਿਛ ਪਤ੍ਰ ਦਿੰਦੇ ਹਨ ਤੇ ਬਸੰਤ ਵਿਖੇ ਸੁਗੰਧਿਤ ਨਵੇਂ ਪਤ੍ਰਾਂ ਨਾਲ ਸ਼ੋਭਤ ਹੁੰਦੇ ਹਨ।

**ਦਾਨ ਦੀਨ ਕੋ ਦੀਜੀਯੈ ਮਿਟ ਦਾਰਦਕੀ ਪੀਰ, ਔਖਧਿ ਤਾ ਕੋ ਦੀਜੀਐ ਜਾਕੋ ਰੋਗ ਸਰੀਰੁ ।**

ਦਾਨ ਲੋੜਵੰਦ ਨੂੰ ਦੇਣਾ ਚਾਹੀਏ ਜਿਸ ਕਰਕੇ ਉਸ ਦਾ ਦਲਿਦ੍ਰ ਦੂਰ ਹੋ ਜਾਵੇ,ਦੁਵਾਈ ਉਸਨੂੰ ਦੇਣੀ ਲੋੜੀਏ ਜਿਸ ਦੇ ਸ਼ਰੀਰ ਵਿਚ ਰੋਗ ਹੋਵੇ।

**ਜਥਾ ਸ਼ਕਤਿ ਹੀ ਦੇ ਸਕੈ ਜੋ ਕਛੁ ਜਾ ਕੇ ਪਾਸ, ਬਾਮਨ ਕਨ ਚਾਵਰ ਦਿਯੇ ਸ੍ਰੀਪਤ ਧਨਆਵਾਸ।**

ਜੋ ਕੁਛ ਜਿਸ ਦੇ ਕੋਲ ਹੁੰਦਾ ਹੈ ਯਥਾਸ਼ਕਤ ਹੀ ਦੇ ਸਕਦਾ ਹੈ, ਬ੍ਰਾਹਮਨ ਨੇ ਕਨਕਾ ਚਾਵਲ ਦਾ ਦਿਤਾ ਤੇ ਕ੍ਰਿਸ਼ਨ ਨੇ ਉਸਨੂੰ ਸੋਨੇ ਦੇ ਮੰਦਰ ਬਨਾ ਦਿਤੇ।

ਨੋਟ—ਸੁਦਾਮਾ ਬ੍ਰਾਹਮਨ ਕ੍ਰਿਸ਼ਨ ਦਾ ਬਾਲ ਸਖਾਈ ਸੀ, ਆਪਨੀ ਇਸਤ੍ਰੀ ਦੀ ਸਲਾਹ ਨਾਲ ਥੋੜੇ ਚੌਲ ਲੈਕੇ ਕ੍ਰਿਸ਼ਨ ਕੋਲ

ਗਿਆ, ਕ੍ਰਿਸ਼ਨ ਨੇ ਉਸਦਾ ਦ੍ਰਿਦ੍ਰ ਨਿਵਰਤ ਕੀਤਾ ਅਰ ਪ੍ਰਸੰਨ ਹੋਕੇ ਉਸਦੇ ਨਾਉਂ ਪੁਰ ਸੋਨੇ ਦੇ ਮੰਦਰ ਬਨਵਾਇ ਅਰ ਤਿਸਨੂੰ ਨਿਹਾਲ ਕੀਤਾ।

**ਦਾਨ ਮਾਨ ਅਪਨੀ ਉਮਗ ਆਪਨ ਅਪਨੀ ਬਾਨ, ਛੋਟੇ ਛੋਟੀ ਗਤਿ ਕਹੀ ਮੋਟੇ ਮੋਟੀ ਮਾਨ।**

ਦਾਨ ਮਾਨ ਅਰ ਅਨੰਦ ਆਪੋ ਆਪਨੇ ਸੁਭਾਉ ਪੁਰ ਹਨ, ਛੋਟਿਆਂ ਦੇ ਛੋਟੇ ਵਡਿਆਂ ਦੇ ਵਡੇ ਆਪਨੇ ਵਿਤ ਮੂਜਬ।

**ਦੇਬੋ ਔਸਰ ਕੋ ਭਲੋ ਜਾ ਸੋਂ ਸੁਧਰਤ ਕਾਮ, ਖੇਤੀ ਸੂਕੈ ਵਰਖਿਬੋ ਘਨ ਕੋ ਕੌਨੈ ਕਾਮ।**

ਵੇਲੇ ਸਿਰ ਹੀ ਦੇਣਾ ਅਛਾ ਹੈ ਜਿਸਤੇ ਕੰਮ ਸੁਧਰ ਜਾਵੇ, ਖੇਤੀ ਸੁਕਿਆਂ ਬਦਲ ਦਾ ਵਰ੍ਹਨਾਂ ਕਿਸ ਕੰਮ?

## ਦ੍ਰਿਸ਼ਟਾਂਤ।

**ਆਪ ਕਹੇ ਨਾਹਿਨ ਕਰੇ ਤਾਂਕੋ ਹੈ ਇਹੁਹੇਤ, ਆਪੁਨ ਜਾਵੇ ਸਾਂਸੁਰੇ ਔਰਨਕੋ ਸਿਖ ਦੇਤ।**

ਜੋ ਆਪ ਕਹੇ ਪਰ ਕਰੇ ਨਾਂ ਉਹ ਇਸ ਤਰਾਂ ਹੈ ਜਿਸ ਤਰਾਂਕੋਈ ਦੁਲਹਨ,ਜੋ ਆਪ ਤਾਂ ਸਾਹੁਰੇ ਜਾਵੇ ਨਾਂ ਤੇ ਹੋਰਨਾਂਨੂ ਮਤਾਂ ਦੇਵੇ।

**ਕਾਰਜ ਕਰਤ ਅਸਾਧੁ ਕੇ ਸਬ ਮੈ ਸਾਧ ਕਹਾਇ, ਜੈਸੇ ਸੀਤ ਹਿਮੰਤ ਰਿਤ ਬਨਜੋਨਿ ਦੇਤ ਜਰਾਇ।**

ਕਈ ਕੰਮ ਤਾਂ ਅਸਾਧਾਂ ਵਾਲੇ ਕਰਦੇ ਹਨ ਤੇ ਅਖਾਉਂਦੇ ਹਨ ਸਾਧ,ਜਿਸਤਰਾਂ ਸਿਆਲ ਦਾ ਸੀਤ ਕੌਲਫੁਲਾਂ ਨੂੰ ਸਾੜਦਿੰਦਾ ਹੈ।

# ਦੁਖ।

**ਅਧਿਕ ਦੁਖੀ ਲਖ ਆਪ ਤੈ ਦੀਜੈ ਦੁਖ ਬਿਸਰਾਇ, ਧਰਮ ਸੁਵਨ ਬਨੁ ਦੁਖ ਹਰਜੋ ਮੁਨਿ ਨਲ ਬਿਪਤਿ ਸੁਨਾਇ।**

ਆਪਣੇ ਕੋਲੋਂ ਦੂਜੇ ਦਾ ਦੁਖ ਵਧੀਕ ਦੇਖਕੇ ਅਪਣਾ ਦੁਖ ਭੁਲ ਜਾਓ, ਮੁਨਿ ਕੋਲੋਂ ਨਲ ਦੀ ਬਿਪਦਾ ਸੁਣ ਕੇ ਯੁਧਿਸ਼ਟਰ ਦਾ ਬਨ ਫਿਰਨ ਵਾਲਾ ਦੁਖ ਜਾਂਦਾ ਰਿਹਾ।

ਨੋਟ—ਦਰਬਾਸਾ ਮੁਨੀ ਨੇ ਪਾਂਡਵਾਂ ਅਗੇ ਰਾਜੇ ਨਲ ਦੀ ਬਿਪਤਾ ਇਸਤ੍ਰੀ ਬਿਛੜਨ ਆਦਿਕ ਦਾ ਕਸ਼ਟ ਸੁਨਾਇਆ ਇਸ ਪੁਰ ਯੁਧਿਸ਼ਟਰ ਨੂੰ ਧੀਰਜ ਆਯਾ।

# ਦੁਸ਼ਟ, ਦੁਸ਼ਟਤਾ, ਵੈਰ, ਵਿਰੋਧ।

**ਕੈਸੇ ਨਿਬਹੈ ਨਿਬਲ ਜਨ ਕਰ ਸਬਲਨ ਸੌ ਗੈਰ, ਜੈਸੇ ਵਸਿ ਦਰੀਆਵ ਮੈਂ ਕਰਤ ਮਗਰ ਸੌ ਬੈਰ।**

ਕਿਸ ਤਰਾਂ ਬਲਵਾਨਾਂ ਨਾਲ ਵੈਰ ਰਖਕੇ ਨਿਰਬਲਾਂ ਦਾ ਗੁਜ਼ਾਰਾ ਹੋਵੇ, ਦਰਯਾ ਵਿਚ ਰਹਕੇ ਮਗਰ ਮਛਾਂ ਨਾਲ ਵੈਰ ਕੀਤਿਆਂ ਕਿਸ ਤਰਾਂ ਝਟ ਲੰਘੇ ?

**ਦੁਸ਼੍ਰ ਨ ਛਾਡੈ ਦੁਸ਼੍ਰਤਾ ਕੈਸੇ ਹੂ ਸਿਖ ਦੇਤ, ਧੋਏ ਹੂ ਸੌ ਬੇਰ ਕੇ ਕਾਜਲ ਹੋਇ ਨ ਸੇਤ।**

ਦੁਸ਼ਟ ਲੋਕ ਦੁਸ਼ਟਤਾ ਨਹੀਂ ਛਡਦੇ ਭਾਵੇਂ ਸਿਖਜਾ ਦੇਈਏ, ਜਿਕੁਰ ਕਜਲ ਸੌ ਵਾਰੀ ਧੋਤਿਆਂ ਬੀ ਚਿਟਾ ਨਹੀਂ ਹੁੰਦਾ।

**ਅਭਿਲਾਖੀ ਇਕ ਬਾਤ ਕੇ ਤਿਨ ਮੈਂ ਹੋਇ ਵਿਰੋਧ, ਕਾਜ ਰਾਜ ਕੇ ਰਾਜ ਸੁਤ ਲਰਤ ਭਿਰਤ ਕਰਿ ਕ੍ਰੋਧ।**

ਜੋ ਇਕ ਗਲ ਦੇ ਅਭਿਲਾਖੀ ਹੁੰਦੇ ਹਨ ਉਨਾਂ ਵਿਚ ਵੈਰ ਵਿਰੋਧ ਹੋ ਜਾਂਦਾ ਹੈ, ਰਾਜ ਕਾਜ ਵਿਚ ਰਾਜਿਆਂ ਦੇ ਪੁਤ੍ਰ ਕ੍ਰੋਧ ਕਰਕੇ ਆਪਸ ਵਿਚ ਲੜਦੇ ਹਨ।

**ਹ੍ਵੈ ਸਹਾਯ ਹਿਤ ਹੂ ਕਰੈ ਤਊ ਦੁਸਟ ਦੁਖ ਦੇਤ, ਜੈਸੇ ਪਾਵਕ ਪਵਨ ਕੋ ਮਿਲੈ ਜਰਾਇ ਲੇਤ।**

ਦੁਸ਼ਟਾਂ ਨੂੰ ਭਾਵੇਂ ਹਿਤ ਕਰਕੇ ਸਹਾਯਤਾ ਬੀ ਦਿਓ ਫਿਰ ਬੀ ਦੁਖ ਹੀ ਦੇਣ ਗੇ, ਜਿਸ ਤਰਾਂ ਅਗ ਪੌਣ ਨੂੰ ਮਿਲਕੇ ਸਾੜ ਹੀ ਸੁਟੇਗੀ।

**ਦੁਸ੍ਟ ਨ ਛਾਡੈ ਦੁਸ੍ਟਤਾ ਪੋਖੈ ਰਾਖੈ ਓਟ, ਸਰਪਹਿ ਕੇਤੋ ਹਿਤੁ ਕਰੇ ਚਪੈ ਚਲਾਵੈ ਚੋਟ।**

ਦੁਸ਼ਟ ਦੁਸ਼ਟਤਾ ਨਹੀਂ ਛਡਦੇ ਭਾਵੇਂ ਉਨਾਂ ਨੂੰ ਓਟ ਦਿਓ, ਸਪ ਨਾਲ ਭਾਵੇਂ ਕਿਡਾ ਪਿਯਾਰ ਕਰੋ ਫਿਰ ਬੀ ਡੰਗ ਮਾਰੇਗਾ।

**ਅਨਮਿਲ ਸੁਮਿਲ ਸਮਾਜ ਤੈ ਹੋਤਿ ਉਠਿ ਗਏ ਚੈਨ, ਜੈਸੇ ਤ੍ਰਿਨ ਪਰਿ ਦੇਤਿ ਦੁਖ ਨਿਕਸੈ ਬਿਕਸੈ ਨੈਨ।**

ਆਪੋ ਵਿਚ ਮਿਲਿਆਂ ਹੋਇਆਂ ਦੇ ਸਮਾਜ ਵਿਚੋਂ ਅਨਮਿਲਿਆਂ ਦੇ ਗਿਆਂ ਖੁਸ਼ੀ ਹੁੰਦੀ ਹੈ, ਜਿਕੁਰ ਤੀਲਾ ਅਖਾਂ ਵਿਚ ਪੈਕੇ ਦੁਖ ਦਿੰਦਾ ਹੈ, ਉਸਦੇ ਨਿਕਲਿਆਂ ਹੀ ਅਖਾਂ ਠੀਕ ਹੁੰਦੀਆਂ ਹਨ।

**ਮਿਲਜੋ ਦੁਸ਼ਟ ਨਾਹਿਨ ਭਲੋ ਉਪਜਤ ਮਿਲੇ ਅਹੇਤ, ਜਯੋਂ ਕਾਂਟੋ ਗਡਿ ਦੇਹਿ ਮੈ ਖਟਿਕ ਖਟਿਕ ਦੁਖ ਦੇਤ।**

ਦੁਸ਼ਟ ਦਾ ਮਿਲਣਾ ਚੰਗਾ ਨਹੀਂ ਮਿਲਿਆਂ ਰਸ ਨਹੀਂ ਰਹਿੰਦਾ, ਜਿਸਤ੍ਰਾਂ ਕੰਡਾ ਦੇਹ ਵਿਚ ਚੁੱਭਿਆ ਹੋਯਾ ਰੜਕ ਰੜਕ ਕੇ ਦੁਖ ਦਿੰਦਾ ਹੈ।

**ਕਹ ਰਸ ਮੋ ਕਹ ਰੋਸ ਮੋ ਅਰਿ ਸੋਂ ਜਿਨਿ ਪਤਿ ਜਾਇ, ਜੈਸੇ ਸੀਤਲੁ ਤਪਤੁ ਜਲੁ ਡਾਰਤੁ ਅਗਨਿ ਬੁਝਾਇ।**

ਚਾਹੇ ਰਸ ਵਿਚ ਚਾਹੇ ਰੋਸ ਵਿਚ ਵੈਰੀ ਦੀ ਗਲ ਦੀ ਪ੍ਰਤੀਤ ਨਹੀਂ ਕਰਨੀ ਚਾਹੀਏ, ਅਗ ਦੇ ਬੁਝਾਉਣ ਲਈ ਠੰਡਾ ਤਤਾ ਜਲ ਇਕੋ ਜਿਹਾ ਹੈ।

**ਜੋਰਾਵਰ ਅਰਿ ਸਾਧਿਯੇ ਬੁਧਿ ਬਲਿ ਕੀਯੇ ਉਪਾਇ, ਕਾਲਜਮਨ ਕੋ ਜਿਜੋਂ ਕ੍ਰਿਸ਼ਨ ਪਟ ਮੁਚਕੰਦ ਉਢਾਇ।**

ਜੋਰਾਵਰ ਸ਼ਤ੍ਰ ਨੂੰ ਬੁਧ ਬਲ ਦੇ ਉਪਾਉ ਕਰਕੇ ਸਾਧਣਾ ਚਾਹੀਏ, ਜਿਸ ਤਰਾਂ ਕ੍ਰਿਸ਼ਨ ਨੇ ਕਾਲਜਮਨ ਨੂੰ ਮੁਚਕੰਦ ਪੁਰ ਕਪੜਾ ਪਾਕੇ ਵਸ ਕੀਤਾ।

ਨੋਟ—ਕ੍ਰਿਸ਼ਨ ਅਰ ਕਾਲਜਮਨ ਦੀ ਲੜਾਈ ਵਿਖੇ ਕ੍ਰਿਸਨ ਭਜਦੇ ਹੋਏ ਮੁਚਕੰਦ ਰਾਜੇ ਪੁਰ ਜੋ ਸੁਤਾ ਹੋਯਾ ਸੀ ਆਪਣਾ ਪੀਲਾ ਦੁਪਟਾ ਪਾਗਏ-ਕਾਲਜਮਨ ਕ੍ਰਿਸ਼ਨ ਨੂੰ ਸੁਤਾ ਸਮਝ ਕੇ ਲਲਕਾਰਿਆਂ-ਮੁਚਕੰਦ ਨੇ ਉਠਦਿਆਂ ਹੀ ਕਾਲਜਮਨ ਦਾ ਕੰਘਾ ਕਰ ਦਿਤਾ ।

**ਪਾਇ ਪਰੈ ਹੂ ਪਿਸਨ ਸੋ ਬਿਹਸ ਨ ਕਰਿਯੇ ਬਾਤ, ਨਿਮਤਕੂਪ ਕੋਬਾਚਪੈਜੀਵਨਹਰਲੈਜਾਤ।**

ਦੁਸ਼ਟ ਜੇ ਪੈਰੀਂ ਪਵੇ ਤਦ ਬੀ ਪ੍ਰੇਮ ਦੀ ਗਲ ਨਾਂ ਕਰੀਏ, ਚਰਸਾ ਖੂਹ ਅਗੇ ਨਿਉਂਦਾ ਹੈ ਪਰ ਪਾਣੀ ਖਿਚ ਲੈ ਜਾਂਦਾ ਹੈ ।

**ਬਹੁਤਨਿ ਸੇ ਨ ਬਿਰੋਧਿਯੇ ਨਿਬਲ ਜਾਨ ਬਲਿਵਾਨ, ਮਿਲਿ ਭਖੁ ਜਾਇ ਪਪੀਲਕਾ ਨਾ-ਗਹਿ ਨਗ ਕੇ ਮਾਨੁ।**

ਬਹੁਤ ਨਾਲ ਵਿਰੋਧ ਨਾਂ ਪਾਓ ਚਾਹੇ ਉਹ ਨਿਰਬਲ ਹੀ ਹੋਨ, ਕੀੜੀਆਂ ਮਿਲਕੇ ਪਹਾੜ ਵਰਗੇ ਸਪ ਨੂੰ ਭਖ ਲੈਂਦੀਆਂ ਹਨ ।

**ਭਲੋ ਨ ਹੋਵੈ ਦੁਸ਼ਟ ਜਨ ਭਲੋ ਕਹੈ ਜੌ ਕੋਇ, ਬਿਖ ਮਧਰੋ ਮੀਠੋ ਲਵਨ ਕਹੇ ਨ ਮੀਠੋ ਹੋਇ।**

ਦੁਸ਼ਟਾਂ ਨੂੰ ਭਾਂਵੇ ਕੋਈ ਭਲਾ ਕਹੇ ਓਹ ਭਲੇ ਨਹੀਂ ਬਨ ਜਾਂਦੇ, ਜੋ ਜਹਰ ਯਾ ਲੂਣ ਨੂੰ ਕੋਈ ਮਿਠਾ ਕਹੇ ਤਾਂ ਉਹ ਮਿਠੇ ਨਹੀਂ ਹੋ ਜਾਂਦੇ।

**ਦੁਸ਼ਟ ਨਿਕਟਿ ਬਸਿਯੇ ਨਹੀਂ ਬਸਿ ਨ ਕੀਜਿਯੇ ਬਾਤ, ਕਦਲੀ ਬੇਰ ਪ੍ਰਸੰਗ ਤੈਂ ਛਿਦੈ ਕੰਟਕਨ**

**ਪਾਤ੍ਰ ।**

ਦੁਸ਼ਟ ਦੇ ਨੇੜੇ ਨਾਂ ਵਸੋ ਵਸ ਚਲੇਤਾਂਗਲ ਬੀ ਨਾਂ ਕਰੋ, ਕਿਉਂ ਜੋ ਬੇਰੀ ਦੇ ਕੰਡਿਆਂ ਕਰਕੇ ਨਾਲ ਦੇ ਕੇਲੇਦੇ ਪਤ੍ਰ ਚੀਰੇ ਜਾਂਦੇ ਹਨ।

**ਅਰਿ ਛੋਟੋ ਗਨੀਯਹਿ ਨਹੀ ਜਾਂਤੇ ਹੋਤਿ ਬਿਗਾਰੁ, ਤ੍ਰਿਣ ਸਮੂਹ ਕੋ ਛਿਨਕ ਮੈ ਜਾਰਤ ਤਨੁਕ ਅੰਗਾਰੁ ।**

ਸ਼ਤ੍ਰੂ ਨੂੰ ਜਿਸਤੋਂ ਵਿਗਾੜ ਹੋਵੇ ਛੋਟਾ ਨਾ ਗਿਣੋ, ਥੋੜਾ ਜਿਹਾ ਅੰਗਾਰਾ ਸਾਰੇ ਘਾਹ ਨੂੰ ਪਲ ਵਿਚ ਸਾੜ ਸੁਟਦਾ ਹੈ ।

**ਛੋਟੇ ਅਰਿ ਪਰਿ ਚਢੌ ਸਜ ਸੁਭਟ ਸ਼ਸ਼ਤ੍ਰ ਤਨੁ-ਤ੍ਰਾਨ, ਲੀਜੈ ਸਸਕ ਸਿਕਾਰ ਪਰਿ ਨਾਹਿਰ ਕੋ ਸਮਜਾਨ ।**

ਛੋਟੇ ਵੈਰੀ ਪੁਰ ਚੜ੍ਹਾਈ ਕਰੋ ਤਦ ਬੀ ਤਕੜੇ ਸੂਰਬੀਰ ਤੇ ਸ਼ਸਤ੍ਰ ਅਰ ਸੰਜੋਹ ਆਦਿਕ ਸਮਯਾਨ ਨਾਲ ਲੈ ਜਾਓ, ਸਹੇ ਦੇ ਸ਼ਿਕਾਰ ਪਰ ਜਾਈਏ ਤਦ ਬੀ ਸ਼ੇਰ ਦੇ ਸ਼ਿਕਾਰ ਦਾ ਸਮਯਾਨ ਲੈ ਜਾਈਏ ।

**ਬਸਿਯੈ ਤਹਾਂ ਬਿਚਾਰਿ ਕੈ ਜਹਾਂ ਦੁਸ਼ਟ ਗਤਿ ਨਾਹਿ, ਹੋਤ ਨ ਕਬ ਹੂੰ ਭਵਰੁ ਡਰ ਜਿਉ ਚੰਪਕੁ ਬਨੁ ਮਾਂਹ ।**

ਜਿਥੇ ਦੁਸ਼ਟਾਂ ਦੀ ਪਹੁੰਚ ਨ ਹੋਵੇ ਉਥੇ ਵਿਚਾਰ ਕੇ ਰਹਨਾ ਚਾਹੀਏ, ਚੰਪਕ ਦੇ ਬਨ ਵਿਚ ਭੌਰਿਆਂ ਦਾ ਡਰ ਨਹੀਂ ਰਹਿੰਦਾ।

ਠੌਰਿ ਦੇਖਕੇ ਹੂਜਿਯੈ ਕੁਟਿਲ ਸਰਲ ਗਤ ਆਪ, ਬਾਹਰਿ ਟੇਢੋ ਫਿਰਤਿਹੈ ਬਾਂਬੀ ਸੂਧੋ ਸਾਪ।

ਥਾਉਂ ਵੇਖ ਕੇ ਕੁਟਲ ਆਪਣੀ ਚਾਲ ਸਿਧੀ ਕਰ ਲੈਂਦੇ ਹਨ ਸੱਪ ਬਾਹਰ ਵਿੰਗਾ ਫਿਰਦਾ ਹੈ ਪਰ ਖੁਡ ਵਿਚ ਵੜਨ ਵੇਲੇ ਸਿਧਾ ਹੋ ਜਾਂਦਾ ਹੈ।

ਹਿਯ ਦੁਸਟਨ ਕੇ ਬਦਨ ਤੇ ਮਧੁਰ ਨ ਨਿਕਸੈ ਬਾਤ, ਜੈਸੇ ਕੜਵੀ ਬੇਲ ਤੈ ਕੋ ਮੀਠੇ ਫਲ ਖਾਤ।

ਦੁਸ਼ਟਾਂ ਦੇ ਹਿਰਦੇ ਵਿਚੋਂ ਮਿਠੇ ਬਚਨ ਨਹੀਂ ਨਿਕਲਦੇ, ਜਿਕੁਰ ਕੌੜੀ ਬੇਲ ਤੋਂ ਦਸੋ ਕੌਣ ਮਿਠੇ ਫਲ ਖਾਂਦਾ ਹੈ?

ਦੁਸ਼ਟ ਸੰਗ ਬਸਿਯੈ ਨਹੀਂ ਦੁਖ ਉਪਜਤ ਇਹ ਭਾਇ, ਘਸਤ ਬਾਂਸ ਕੀ ਆਗਿ ਤੈ ਜਰਤਿ ਸਬੈ ਬਨਰਾਇ।

ਦੁਸ਼ਟ ਨਾਲ ਨਹੀਂ ਵਸਣਾ ਚਾਹੀਏ ਕਿਉਂਜੋ ਵਸਿਆਂ ਦੁਖ ਨਿਕਲਦਾ ਹੈ, ਬਾਂਸ ਘਸ ਕੇ ਅਗ ਨਿਕਲਦੀ ਹੈ ਜੋ ਸਭ ਬਨਾਸਪਤੀ ਨੂੰ ਜਲਾ ਦਿੰਦੀ ਹੈ।

ਸਭ ਬਿਧਿ ਡਰਿੰਯੈ ਦੁਸ਼ਟਿ ਤੇਰਹਿਯੈ ਜਤਨ ਸਮੇਤਿ, ਸੰਭੁ ਸੁਧਾ ਕਰ ਸਿਰ ਧਰਯੋ ਬਿਖ ਬਿਖਧਰ ਕੇਂ ਹੇਤ।

ਦੁਸ਼ਟ ਕੋਲੋਂ ਸਭ ਤਰਾਂ ਡਰੀਏ ਅਰ ਯਤਨ ਸੰਯੁਕਤ ਰਹੀਏ, ਆਖਦੇ ਹਨ ਸ਼ਿਵ ਜੀ ਨੇ ਬਿਖ ਅਰ ਸਪ ਦੇ ਉਪਾਉ ਲਈ ਚੰਦ ਨੂੰ ਸਿਰ ਪੁਰ ਰਖਿਆ।

ਦੁਸ਼ਟ ਭਾਵ ਹਿਯ ਮਧੁਰ ਮੁਖ ਤਾਂ ਸੋ ਕਰੋ ਨ ਪ੍ਰੀਤ, ਭੀਤਰੁ ਬਿਖ ਪਯ ਘਟ ਭਰਯੋ ਨਹਿ ਛੁਹਿਯੇ ਇਹ ਰੀਤ।

ਜਿਸ ਦੇ ਹਿਰਦੇ ਵਿਖੇ ਦੁਸ਼ਟ ਭਾਵ ਹੈ ਅਰ ਮੂੰਹ ਮਿਠਾ ਹੈ ਉਸ ਨਾਲ ਪ੍ਰੀਤ ਨਾ ਕਰੋ, ਦੁਧ ਭਰੇ ਘੜੇ ਨੂੰ ਜਿਸਦੇ ਅੰਦਰ ਬਿਖ ਹੈ ਨਹੀਂ ਛੋਹਣਾ ਚਾਹੀਏ।

ਦੁਸ਼ਟ ਨ ਛਾਡੈ ਦੁਸ਼ਟਤਾ ਬਡੀ ਠੌਰ ਹੂ ਪਾਇ, ਜੈਸੇ ਤਜਤ ਨ ਸਯਾਮਤਾ ਬਿਖ ਸ਼ਿਵ ਕੰਠ ਬਸਾਇ।

ਵਡੀ ਥਾਉਂ ਹੋ ਕੇ ਬੀ ਦੁਸ਼ਟ ਦੁਸ਼ਟਤਾ ਨਹੀਂ ਛਡਦੇ, ਜੈਸੇ ਬਿਖ ਸ਼ਿਵ ਜੀ ਦੇ ਕੰਠ ਵਸ ਕੇ ਬੀ ਆਪਣੀ ਮੁਕਾਲਕ ਨਹੀ ਛਡਦੀ।

ਦਇਆ ਦੁਸ਼ਟ ਕੇ ਚਿਤਯ ਮੈ ਕਬਹੂੰ ਆਵਤ ਨਾਹਿ, ਹਿੰਸਾ ਛੋਡੀ ਸਿੰਘ ਪੈ ਕਿਉ ਆਵੇ ਬਨ ਮਾਹਿ।

ਦੁਸ਼ਟ ਦੇ ਚਿਤ ਵਿਚ ਕਦੀ ਦਯਾ ਨਹੀ ਆਉਂਦੀ, ਇਹ ਗਲ ਕਿਸ ਤਰਾਂ ਹੋ ਸਕਦੀ ਹੈ ਸ਼ੇਰ ਜੰਗਲ ਵਿਚ ਰਹਿਕੇ ਹਿੰਸਾ ਨਾ ਕਰੇ।

ਦੁਸ਼ਟ ਰਹੇ ਜਾ ਠੌਰ ਪਰ ਤਾਂ ਕੋ ਕਰੈ ਬਿਗਾਰ, ਆਗ ਜਹਾਂ ਹੀ ਰਾਖਿਯੈ ਜਾਰ ਕਰੈ ਤਿਹ ਛਾਰ।

ਦੁਸ਼ਟ ਜਿਥੇ ਰਹਿਨ ਗੇ ਉਥੇ ਵਿਗਾੜ ਹੀ ਕਰਨ ਗੇ; ਅਗ ਜਿਥੇ ਰਖੀਏ ਸਾੜ ਕੇ ਸੁਆਹ ਹੀ ਕਰੇ ਗੀ।

ਦੁਰਜਨ ਗਹਿਤ ਨ ਸ੍ਰਜਨਤਾ ਜਤਨ ਕਰੋ ਕਿਨ

**ਕੋਇ, ਜੋਪੈ ਜੌ ਕੋ ਰੋਪੀਯੈ ਕਬਹੂੰ ਸਾਲ ਨਾ ਹੋਇ।**

ਭਾਵੇਂ ਕਿਤਨਾ ਯਤਨ ਕਰੋ ਦੁਰਜਨ ਸਜਨਤਾ ਅੰਗੀਕਾਰ ਨਹੀਂ ਕਰਦੇ, ਜੌਂ ਬੀਜਿਆਂ ਕਦੀ ਚਾਵਲ ਨਹੀਂ ਉਗਦੇ।

**ਤੂਟੈ ਬਚਨੁ ਮਿਲਾਪ ਮੈ ਕਹੇ ਹੋਤ ਰਸ ਭੰਗ,**
**ਬੀਨ ਬਜਾਵਤ ਤਾਰ ਕੇ ਤੂਟੇ ਰਹਤ ਨ ਰੰਗ।**

ਮਿਲਾਪ ਵੇਲੇ ਵਿਰੋਧ ਦੇ ਬਚਨ ਕਹਣ ਨਾਲ ਰਸ ਨਹੀ ਰਹਿੰਦਾ, ਜਿਸ ਤਰਾਂ ਬੀਨ ਬਜਾਉਂਦਿਆਂ ਤਾਰ ਟੁਟ ਜਾਵੇ ਤਾਂ ਰੰਗ ਨਹੀਂ ਰਹਿੰਦਾ।

**ਜਾਨ ਬੂਝਕੇ ਕਰਤ ਨਰ ਅਪਨੇ ਹੇਤ ਅਹੇਤ,**
**ਸਾਚੀ ਝੂਠੀ ਬਾਤ ਪਰ ਦੋਊ ਮੁਚਲਕਾ ਦੇਤ।**

ਆਦਮੀ ਜਾਨ ਬੁਝ ਕੇ ਚੰਗੀ ਮੰਦੀ ਕਰਣੀ ਕਰਦੇ ਹਨ, ਸਚੀ ਝੂਠੀ ਗਲ ਪਰ ਦੋਵੇਂ ਧਿਰਾਂ ਮੁਚਲਕਾ ਦੇਨਨੂੰ ਤਿਯਾਰ ਹੁੰਦੀਆਂ ਹਨ।

**ਬੈਰ ਭਾਵ ਤਿਹ ਭੂਲਹੂੰ ਮਿਲਤ ਨ ਕਰਯੇ ਕੋਇ,**
**ਮੂਸੇ ਔਰ ਬਿਲਾਂਵ ਕੀ ਕਬਹੀ ਪ੍ਰੀਤ ਨ ਹੋਇ।**

ਜਿਥੇ ਵੈਰ ਭਾਵ ਹੋਵੇ ਉਥੇ ਭੁਲ ਕੇ ਮਿਲਤ ਨਹੀਂ ਕਰਨੀ ਚਾਹੀਦੀ, ਚੂਹੇ ਤੇ ਬਿਲੀ ਦੀ ਕਦੇ ਪ੍ਰੀਤ ਨਹੀਂ ਹੁੰਦੀ।

**ਨਿਸਚੈ ਕਾਰਨਿ ਬਿਪਤਿ ਕੋ ਕੀਯੇ ਪ੍ਰੀਤ ਅਰਿ ਸੰਗ, ਮ੍ਰਿਗਕੈ ਹਿਤ ਮ੍ਰਿਗਰਾਜ ਸੋ ਕਬਹੂੰ ਹੋਤਿ ਅੰਗ ਭੰਗ।**

ਵੈਰੀ ਨਾਲ ਪਰੀਤ ਰਖਣੀ ਜਰੂਰ ਬਿਪਤਾ ਦਾ ਕਾਰਣ ਹੈ, ਜੋ ਮ੍ਰਿਗ ਸ਼ੇਰ ਨਾਲ ਹਿਤ ਰਖੇਗਾ ਉਹ ਕਦੀ ਕਦੀ ਉਸਦਾ

ਸ਼ਿਕਾਰ ਹੋ ਜਾਵੇ ਗਾ।

**ਨਿਵਲ ਜਾਨ ਕਰਿਯੇ ਨਹੀ ਕਬਹੂੰ ਬੈਰ ਬਿ-ਖਾਦ, ਜੀਤੇ ਕਛੁ ਸੋਭਾ ਨਹੀਂ ਹਾਰੇ ਨਿੰਦਾ ਵਾਦ।**

ਆਪਨੇ ਕੋਲੋਂ ਨੀਵਾ ਜਾਨ ਕੇ ਕਦੀ ਵੈਰ ਵਿਖਾਦ ਨਾਂ ਕਰੀਏ, ਕਿਉਂ ਜੋ ਜਿਤਿਆਂ ਕੁਛ ਸੋਭਾ ਨਹੀਂ ਹਾਰਿਆਂ ਨਿੰਦਯਾ ਹੁੰਦੀ ਹੈ।

—o—

## ਧਨ।

**ਸੰਪਤਿ ਬੀਤੇ ਬਿਲਸਣੋ ਸੁਖ ਕੋ ਚਾਹੇ ਕੋਇ, ਰੂਖ ਉਖਾਰੇ ਫੂਲ ਫਲ ਕਹੋ ਸੁ ਕੈਸੇ ਹੋਇ।**

ਸੰਪਤ ਬੀਤਿਆਂ ਕੌਣ ਸੁਖ ਕਰ ਸਕਦਾ ਹੈ, ਬ੍ਰਿਛ ਉਖਾੜਿਆਂ ਫੁਲ ਫਲ ਕਿਸ ਤਰਾਂ ਹੋਣਗੇ।

**ਧਨ ਅਰ ਗੇਂਦ ਜੁ ਖੇਲ ਕੀ ਦੋਊ ਏਕ ਸੁਭਾਇ, ਕਰ ਮੇ ਆਵੈ ਛਿਨਕ ਮੈਂ ਛਿਨ ਮੈਂ ਕਰ ਤੇ ਜਾਇ।**

ਧਨ ਅਰ ਖੇਡ ਵਾਲੇ ਖਿਦੂ ਦਾ ਇਕ ਸੁਭਾਉ ਹੈ, ਪਲ ਵਿਚ ਹਥ ਆਉਂਦੇ ਹਨ ਤੇ ਪਲ ਵਿਚ ਹੀ ਹਥੋਂ ਚਲੇ ਜਾਂਦੇ ਹਨ।

**ਨ੍ਰਿਪਤ ਚੋਰ ਜਲ ਅਨਲ ਤੇ ਧਨ ਕੋ ਭਯ ਉਪਜਾਇ, ਜਲ ਥਲ ਨਭ ਮੈ ਮਾਸ ਕੋ ਝਖ ਕੇਹਰ ਖਗ ਖਾਇ।**

ਰਾਜਾ ਚੋਰ ਜਲ ਅਰ ਅਗ ਤੇ ਧਨ ਜਾਣ ਦਾ ਭੈ ਹੁੰਦਾ ਹੈ, ਜਲ ਥਲ ਅਰ ਅਕਾਸ਼ ਵਿਚ ਮਾਸ ਨੂੰ ਮਛੀਆਂ ਸ਼ੇਰ ਤੇ ਪੰਛੀ

ਖਾ ਜਾਂਦੇ ਹਨ ।

**ਬਹੁਤ ਦਰਬ ਸੰਚਰਜੋ ਜਹਾਂ ਚੋਰ ਰਾਜ ਭੈ ਹੋਇ,**
**ਕਾਂਸੀ ਊਪਰਿ ਬੀਜੁਰੀ ਪਰੈ ਕਹੈ ਸਭ ਕੋਇ।**

ਜਿਥੇ ਬਹੁਤ ਧਨ ਇਕਠਾ ਹੋਵੇਗਾ ਉਥੇ ਚੋਰ ਤੇ ਰਾਜ ਭੈ ਹੋਵੇਗਾ, ਜਿਸ ਤਰਾਂ ਸਭ ਕੋਈ ਕੈਂਹਦਾ ਹੈ ਕਿ ਕਾਂਸੀ ਪੁਰ ਬਿਜਲੀ ਪੈਂਦੀ ਹੈ ।

**ਬਹੁ ਧਨ ਬੀਤੇ ਤਨਕ ਧਨ ਸੰਚੇ ਸਜਨ ਕਰੈਨ,**
**ਮਣਿਨ ਹਾਂਨ ਉਪਜੀ ਸੁ ਤੋ ਕਨਿ ਕਨਿ ਕਬਹੁ ਭਰੈਨ ।**

ਬਹੁਤ ਧਨ ਮੁਕਿਆਂ ਸਜਨ ਥੋੜਾ ਧਨ ਨਹੀਂ ਜੋੜਦੇ, ਜਿਥੇ ਮਣਾ ਦਾ ਘਾਟਾ ਹੋਵੇ ਉਥੇ ਕਿਨਕਿਆਂ ਨਾਲ ਨਹੀਂ ਪੂਰਾ ਹੁੰਦਾ ।

**ਧਨੀ ਹੋਤਿ ਨਿਰਧਨ ਕਹੂੰ ਨਿਰਧਨ ਤੇ ਧਨਵਾਂਨ, ਬਡੀ ਹੋਤ ਨਿਸ ਸੀਤ ਰਿਤ ਤਿਉਂ ਗ੍ਰੀਖਮ- ਦਿਨ ਮਾਨ ।**

ਕਦੀ ਧਨੀ ਨਿਰਧਨ ਤੇ ਨਿਰਧਨ ਧਨਵਾਨ ਹੋ ਜਾਂਦਾ ਹੈ, ਸਿਯਾਲੇ ਰਾਤਾਂ ਤੇ ਹੁਨਾਲੇ ਦਿਨ ਵਡੇ ਹੋ ਜਾਂਦੇ ਹਨ ।

**ਵਹਿ ਸੰਪਤਿ ਕਿਹ ਕਾਮ ਕੀ ਜਿਨ ਕਾਹੂੰ ਪੈ ਹੋਇ,**
**ਨੀਠ ਕਮਾਵੈ ਕਸ੍ਰ ਕਰਿ ਬਿਲ ਸਹਿ ਔਰ ਹਿ ਕੋਇ**

ਉਹ ਧਨ ਕਿਸ ਕੰਮ ਦਾ ਹੈ ਇਹੋ ਜਿਹਾ ਕਿਸੇ ਕੋਲ ਨਾਂ ਹੋਵੇ, ਜੋ ਇਕ ਆਦਮੀ ਔਖ ਨਾਲ ਕਮਾਵੇ ਤੇ ਹੋਰ ਕੋਈ ਭੋਗੇ ।

**ਧਨੁ ਸੰਚਯੋ ਕਿਹ ਕਾਂਮ ਕੋ ਖਾਹੁ ਖਰਚ ਹਰ ਪ੍ਰੀਤਿ, ਬੰਧਯੋ ਗੰਧੀਲੋ ਕੂਪ ਜਲ ਕਢੈ ਬਢੈ ਇਹ ਰੀਤ ।**

ਧਨ ਜੋੜਨਾ ਕਿਸ ਕੰਮ ਖਾਓ ਖਰਚੋ, ਹਰ ਦੀ ਪ੍ਰੀਤ ਵਿਚ ਦਾਨ ਕਰੋ, ਖੂਹ ਦਾ ਪਾਣੀ ਬਧਾ ਹੋਇਆ ਗੰਦਾ ਹੋ ਜਾਂਦਾ ਹੈ ਤੇ ਕਾਢ ਨਾਲ ਵਧਦਾ ਹੈ ।

**ਧਨ ਬਢ ਮਨ ਬਢ ਧਨ ਗਏ ਨਾਹਿਨ ਮਨ ਘਟ ਹੋਇ, ਜਯੋਂ ਜਲ ਸੰਗਿ ਬਾਢੈ ਜਲਜ ਜਲ ਘਟ ਘਟੈ ਨ ਸੋਇ ।**

ਧਨ ਵਧਿਆਂ ਮਨ ਵਧ ਜਾਂਦਾ ਹੈ, ਧਨ ਗਿਆਂ ਮਨ ਨਹੀਂ ਘਟਦਾ, ਜਿਸ ਤਰਾਂ ਜਲ ਨਾਲ ਕੌਲ ਫੁਲ ਵਧਦਾ ਹੈ ਜਲ ਘਟਿਆਂ ਉਹ ਨਹੀਂ ਘਟਦਾ ।

**ਖਰਚਤ ਖਾਤਨ ਜਾਤ ਧਨੁ ਅਉਸਰ ਕਿਯੇ ਅਨੇਕ, ਜਾਤ ਪੁੰਨ ਪੂਰਨ ਭਏ ਅਰ ਉਪਜੇ ਅਵਿਵੇਕ ।**

ਖਰਚਦਿਆਂ ਖਾਂਦਿਆਂ ਅਰ ਅਨੇਕ ਢੰਗ ਸੁਧ ਕੀਤਿਆਂ ਧਨ ਨਹੀਂ ਜਾਂਦਾ, ਉਹ ਯਾ ਪੁੰਨ ਪੂਰਨ ਹੋਯਾਂ ਯਾ ਐਬ ਲਗਿਆਂ ਚਲਾ ਜਾਂਦਾ ਹੈ ।

**ਸੰਪਤ ਦਿਨੁ ਨਰੁ ਪਾਇਕੈ ਅਭਿਮਿਤਿ ਕਰੋ ਨ ਕੋਇ, ਦੁਰਜੋਧਨ ਅਭਿਮਾਨੁ ਤੇ ਨਿਧਨ ਭਯੋ**

**ਕੁਲ ਖੋਇ ।**

ਧਨ ਪਾਕੇ ਹੰਕਾਰ ਨਾਂ ਕਰੋ, ਦੁਰਯੋਧਨ ਹੰਕਾਰ ਕਰਕੇ ਨਿਰਧਨ ਹੋ ਗਿਆ ਤੇ ਕੁਲ ਖੋ ਬੈਠਾ

**ਘਟਤਿ ਬਢਤਿ ਸੰਪਤਿ ਸੁਮਤਿ ਗਤਿ ਅਰੁਹਟ ਕੀ ਜੋਇ, ਰੀਤੀ ਘਟਿਕਾ ਭਰਤੁ ਹੈ ਭਰੀ ਸੁ ਰੀਤੀ ਹੋਇ ।**

ਅਰਹਟ ਦੀ ਚਾਲ ਤਰਾਂ ਧਨ ਘਟਦਾ ਵਧਦਾ ਹੈ, ਕਦੀ ਭਰੀਆਂ ਟਿੰਡਾ ਖਾਲੀ ਹੁੰਦੀਆਂ ਹਨ ਤੇ ਕਦੀ ਖਾਲੀ ਭਰਦੀਆਂ ਹਨ ।

**ਸੰਪਤਿ ਸੰਚੀ ਔਰ ਕੀ ਔਰ ਭੋਗਵੈ ਆਇ, ਕਨ ਸੰਗ੍ਰਹ ਚੀਟੀਨ ਕੋ ਜਜੋਂ ਤੀਤਰੁ ਚਰਜਾਇ।**

ਕਦੀ ਹੋਰ ਦੀ ਇਕੱਠੀ ਕੀਤੀ ਹੋਈ ਮਾਇਆ ਹੋਰ ਭੋਗਦਾ ਹੈ, ਜਿਸ ਤਰਾਂ ਕੀੜੀਆਂ ਦੀ ਕਣਕ ਇਕੱਠੀ ਕੀਤੀ ਹੋਈ ਤਿਤਰ ਚੁਗ ਜਾਂਦੇ ਹਨ ।

**ਜੋ ਧਨੁਵੰਤ ਸੁ ਦ੍ਰੇਤ ਕਛੁ ਦੇਇ ਕਹਾਂ ਧਨੁਹੀਨ, ਕਾਹ ਨਿਚੋਵੈ ਨਗਨ ਨਰੁ ਨਾਨ ਸਰੋਵਰੁ ਕੀਨ।**

ਧਨਵਾਨ ਹੀ ਕੁਝ ਦੇਵੇਗਾ ਕੰਗਾਲ ਨੇ ਕੀ ਦੇਣਾ ਹੈ, ਨੰਗੀ ਨਾਤੀ ਕੀ ਤ ਨਚੋੜਨਾ ਕੀ ?

**ਪੁੰਨਜ ਬਿਬੇਕ ਪ੍ਰਭਾਵ ਤੈਂ ਨਿਹਚਲ ਲਛ ਨਿਵਾਸ, ਜੌ ਲੌ ਤੇਲ ਪ੍ਰਦੀਪ ਮੈਂ ਤੌ ਲੌ ਜੋਤਿ ਪ੍ਰਕਾਸ਼।**

ਪੁੰਨ ਤੇ ਵਿਚਾਰ ਦੀ ਕ੍ਰਿਪਾ ਤੇ ਨਿਹਚਲ ਧਨ ਦਾ ਨਿਵਾਸ ਹੁੰਦਾ ਹੈ, ਜਦ ਤੋੜੀ ਦੀਵੇ ਵਿਚ ਤੇਲ ਹੁੰਦਾ ਹੈ ਤਦ ਤੋੜੀ ਜੋਤ ਦਾ ਪ੍ਰਕਾਸ਼ ਹੈ ।

**ਚਹਲ ਪਹਲ ਔਸਰ ਪਰਬ ਲੋਕ ਰਹਿਤ ਘਰੁ ਘੇਰ, ਤੇ ਫਿਰ ਨਜਰੁ ਨ ਆਵਈ ਜੈਸੇ ਫਸਲਿ ਬਟੇਰ ।**

ਚਹਲ ਪਹਲ ਅਰ ਤਿਉਹਾਰ ਮੇਲੇ ਵੇਲੇ ਲੋਕ ਇਕਠੇ ਹੋਜਾਂਦੇ ਹਨ, ਫਸਲੀ ਬਟੇਰੇ ਤਰਾਂ ਪਿਛੋਂ ਨਜਰ ਨਹੀਂ ਆਉਂਦੇ ।

**ਪਰ ਧਨੁ ਲੇਤੁ ਛਿਨਾਇ ਕੈ ਇਕੁ ਧਨੁ ਦੇਤ ਹਸੰਤ, ਸਿਸਰਿ ਹੋਤ ਪਤ ਝਾਰ ਤਰੁ ਗਹਰੇ ਕਰਤ ਬਸੰਤ ।**

ਇਕ ਪਰਾਯਾ ਧਨ ਛੀਨ ਲੈਂਦੇ ਹਨ ਤੇ ਇਕ ਹਸਕੇ ਧਨ ਦੇ ਦਿੰਦੇ ਹਨ, ਸਿਯਾਲੇ ਬ੍ਰਿਛਾਂ ਦੇ ਪਤੇ ਝੜ ਜਾਂਦੇ .ਹਨ ਤੇ ਬਸੰਤ ਰੁਤ ਫਿਰ ਪਤੇ ਭਰੀਦੇ ਹਨ ।

**ਬਡੇ ਬਡੇ ਸਬ ਲਛ ਤੇ ਲਹੁ ਬਿਨੁ ਲਛਹਿ ਹੋਗੁ, ਰਾਮ ਲਛਨ ਧਨੁ ਧਰ ਬਿਪਨ ਕਹਿਤ ਪਾਰਧੀ ਲੋਗ ।**

ਲਛਮੀ ਕਰਕੇ ਸਭ ਵਡੇ ਹੁੰਦੇ ਹਨ ਬਿਨਾ ਲਛਮੀ ਦੇ ਛੋਟੇ ਰਹਿੰਦੇ ਹਨ, ਰਾਮ ਲਛਮਣ ਨੇ ਜਦੋਂ ਧਨੁਖ ਧਾਰਿਆ ਬਨ ਵਿਚ ਲੋਕ ਉਨ੍ਹਾਂ ਨੂੰ ਸ਼ਿਕਾਰੀ ਕਹਣ ਲਗ ਪਏ ।

**ਧਨ ਪੂਰਨ ਧਨਵਾਨ ਤੈ ਬਿਨੁ ਦੀਨੇ ਨ ਲਹਾਤ, ਜਿਉ ਬਿਨੁ ਬਰਸੇ ਸਘਨ ਜਲ ਛਿਯੋ ਪਿਯੋ ਨਹਿ ਜਾਤ।**

ਪੂਰਨ ਧਨਵਾਨ ਕੋਲੋਂ ਬੀ ਉਸਦੇ ਦਿਤੇ ਬਿਨਾਂ ਧਨ ਨਹੀਂ ਲਿਆ ਜਾਂਦਾ, ਜਿਸ ਤਰਾਂ ਸੰਘਣਾ ਬਦਲ ਬੀ ਹੋਵੇ ਪਰ ਬਿਨਾ ਵਰ੍ਹੇ ਛੜਾ ਛੋਣ ਨਾਲ ਹੀ ਪਾਣੀ ਨਹੀਂ ,ਪੀਤਾ ਜਾਂਦਾ।

**ਬਡਿਅਨ ਕੀ ਸੰਪਤਿ ਸਬੈ ਲਘੁ ਬਿਲਸੰਤ ਅਨੰਤ, ਦਧਿ ਜਲ ਘਨ ਘਨ ਜਲ ਧਰਾ ਧਰ ਜਲ ਜਗ ਬਰਸੰਤ।**

ਵਡਿਆਂ ਦੇ ਧਨ ਕਰਕੇ ਸਭ ਛੋਟੇ ਸਦਾ ਖੁਸ਼ੀਆਂ ਮਨਾਉਂਦੇ ਹਨ, ਸਮੁੰਦ੍ਰ ਦਾ ਜਲ ਬਦਲ ਪੀਕੇ ਪ੍ਰਿਥਵੀ ਪਰ ਵਰਸਾਉਂਦੇ ਹਨ ਅਗੋ ਪ੍ਰਿਥਵੀ ਸਭ ਨੂੰ ਲਾਭ ਪਹੁੰਚਾਉਂਦੀ ਹੈ।

## ਧਨ ਜੋਬਨ।

**ਧਨ ਅਰੁ ਜੋਬਨੁ ਕੋ ਗਰਬ ਕਬਹੂੰ ਕਰਿਯੈ ਨਾਹਿ, ਦੇਖਤ ਹੀ ਮਿਟ ਜਾਤ ਹੈ ਜਿਉ ਬਾਦਰ ਕੀ ਛਾਹਿ।**

ਧਨ ਤੇ ਜੋਬਨ ਦਾ ਹੰਕਾਰ ਕਦੀ ਨ ਕਰੀਏ, ਦੇਖਦਿਆਂ ਹੀ ਬਦਲ ਦੀ ਛਾਂ ਤਰਾਂ ਚਲੇ ਜਾਂਦੇ ਹਨ।

**ਧਨ ਗੁਨ ਜੋਬਨੁ ਰੂਪ ਮਦ ਦੁਰੇ ਨ ਇਨ ਕੋ ਸੰਚ, ਜਿਉ ਹਾਸੀ ਖਾਸੀ ਕਹੋ ਰੋਕੇ ਰਹਤਿ ਨ ਰੰਚ।**

ਧਨ ਗੁਨ ਜੋਬਨ ਰੂਪ ਮਦ ਇਕੱਠੇ ਹੋਏ ਛਿਪਦੇ ਨਹੀਂ, ਜਿਸ ਤਰਾਂ ਹਾਸੀ ਤੇ ਖਾਂਸੀ ਰੋਕਿਆਂ ਜਰਾ ਨਹੀਂ ਰੁਕਦੀ।

## ਧੀਰਜ।

**ਕਾਰਜ ਧੀਰੇ ਹੋਤ ਹੈ ਕਾਹੇ ਹੋਤ ਅਧੀਰ, ਸਮੈ ਪਾਇ ਤਰਵਰੁ ਫਲੈ ਕੇਤੇ ਸੀਂਚੋ ਨੀਰ।**

ਕਾਰਜ ਧੀਰਜ ਨਾਲ ਹੀ ਹੁੰਦੇ ਹਨ ਕਿਉਂ ਬੇਸਬਰ ਹੁੰਦੇ ਹੋ ? ਸਮਾ ਪਾਕੇ ਹੀ ਬ੍ਰਿਛ ਫਲ ਦਿੰਦਾ ਹੈ ਭਾਵੇਂ ਕਿਨਾਂਹੀ ਪਾਣੀ ਦਿਓ।

**ਤਨੁਧਨੁ ਹੂੰ ਦੈ ਲਾਜ ਕੋ ਜਤਨ ਕਰਤ ਜੇ ਧੀਰ, ਟੂਕ ਟੂਕ ਕੈ ਗਿਰਤ ਪੈ ਨਹਿ ਫੇਰਤ ਮੁਖਬੀਰ।**

ਧੀਰਜਵਾਨ ਪੁਰਖ ਲਾਜ ਪਾਲਨ ਲਈ ਤਨ ਧਨ ਦੇ ਕਰਕੇ ਬੀ ਜਤਨ ਕਰਦੇ ਹਨ, ਜਿਸ ਤਰਾਂ ਸੂਰਮਾਂ ਲੜਾਈ ਵਿਚ ਟੋਟੇ ਟੋਟੇ ਹੋ ਪੈਂਦਾ ਹੈ ਪਰ ਪਿਠ ਨਹੀਂ ਦਿੰਦਾ।

**ਭਲੇ ਬੁਰੇ ਗੁਰਜਨ ਬਚਨੁ ਲੋਪਤ ਕਬਹੁ ਨ ਧੀਰ, ਰਾਜਕਾਜ ਕੋ ਛਾਡਿ ਕੈ ਬਸੇ ਬਿਪਨ ਰਘੁਬੀਰ।**

ਧੀਰਜਵਾਨ ਪੁਰਖ ਵਡਿਆਂ ਦੇ ਬਚਨ ਕਦੀ ਨਹੀਂ ਟਾਲਦੇ, ਉਨ੍ਹਾਂ ਕਰਕੇ ਰਘੁਬੀਰ ਰਾਜ ਕਾਜ ਛਡ ਕੇ ਬਨ ਵਿਚ ਜਾ ਵਸੇ।

ਨੋਟ—ਰਾਮ ਜੀ ਨੇ ਪਿਤਾ ਦੀ ਆਗਯਾ ਪਾਲੀ ਅਰ ਬਾਰਾਂ ਵਰ੍ਹਿਆਂ ਦਾ ਬਨਬਾਸ ਸਵੀਕਾਰ ਕੀਤਾ।

## ਨਿਸਚਾ।

**ਭਾਵੈ ਭਾਰੀ ਸਿਧਿ ਪੈ ਭਾਵ ਭਾਵ ਮੈ ਭੇਉ, ਜੋ**

**ਮਾਨੈ ਤੌ ਦੇਵ ਹੈ ਨਹੀ ਭੀਤ ਕੋ ਲੇਉ ।**

ਨਿਸਚਾ ਭਾਰੀ ਸਿਧੀ ਹੈ ਅਗੇ ਨਿਸਚੇ ਨਿਸਚੇ ਵਿਚ ਭੇਦ ਹੈ, ਜੇ ਮੰਨਿਆਂ ਤਾਂ ਦੇ ਨਹੀਂ ਤਾਂ ਕੰਧ ਦਾ ਲੇ ।

**ਦੇਵ ਸੇਵ ਫਲੁ ਦੇਤ ਹੈਂ ਜਾਂਕੋ ਜੈਸੋ ਭਾਇ, ਜੈਸੋ ਮੁਖ ਕਰਿ ਆਰਸੀ ਦੇਖੈ ਸੋਇ ਦਿਖਾਇ ।**

ਦੇਵਸੇਵਾ ਦਾ ਫਲ ਦਿੰਦੇ ਹਨ ਜਿਸਤਰਾਂ ਕਿਸੇ ਦਾ ਨਿਸ਼ਚਾ ਹੁੰਦਾ ਹੈ, ਜਿਕੁਰ ਮੂੰਹ ਦੇ ਅਗੇ ਸੀਸਾ ਉਹੀ ਦਿਖਾਉਂਦਾ ਹੈ ਜੋ ਉਸਨੂੰ ਦਿਖਾਇਆ ਜਾਂਦਾ ਹੈ ।

## ਨਿਸ਼ਾਨ ।

**ਬਿਨ ਦੇਖੈ ਜਾਨੋ ਪਰੈ ਦੇਖੈ ਜਹਾਂ ਨਿਸ਼ਾਨ, ਦੀਪ ਧਰੇ ਧਨ ਲਾਖ ਪਰ ਕੋਰ ਧੁਜਾ ਫਹਿਰਾਨ ।**

ਜਿਥੇ ਨਿਸ਼ਾਨ ਹੋਵੇ ਉਥੇ ਬਿਨਾਂ ਦੇਖੇ ਚੀਜ਼ ਜਾਨੀ ਜਾਂਦੀ ਹੈ, ਜਿਸਤ੍ਰਾਂ ਲਖ ਰੁਪਯਾ ਦੀਵੇ ਕਰਕੇ ਕ੍ਰੋੜ ਰੁਪਯਾ ਧੁਜਾ ਝੂਲਨੇ ਕਰਕੇ ਮਲੂਮ ਹੁੰਦੇ ਹਨ ।

ਨੋਟ—ਪੁਰਾਣੇ ਸਮੇਂ ਪੂਰਬ ਦੇਸ ਦੀ ਚਾਲ ਸੀ ਕਿ ਲਖ ਰੁਪਏ ਦੇ ਖਜਾਨੇ ਪੁਰ ਦੀਵਾ ਸਦਾ ਜਗਾਈ ਰਖਦੇ ਸਨ ਤੇ ਕਰੋੜ ਪਤੀ ਦੇ ਮਹਲ ਉਤੇ ਝੰਡਾ ਝੂਲਦਾ ਸੀ ।

## ਨਿੰਦਯਾ ।

**ਲੋਕਨਿ ਕੇ ਅਪਬਾਦ ਕੋ ਡਰ ਕਰਿਯੇ ਦਿਨੁ ਰੈਨਿ, ਰਘੁਪਤਿ ਸੀਤਾ ਪਰਹਰੀ ਸੁਨਤ ਰਜਕ**

ਕੇ ਬੈਨ।

ਲੋਕਾਂ ਦੀ ਨਿੰਦਯਾ ਤੋਂ ਦਿਨ ਰਾਤ ਡਰੀਏ, ਰਾਮ ਨੇ ਧੋਬੀ ਦੇ ਬਚਨ ਸੁਨ ਕੇ ਇਸਤ੍ਰੀ ਤਜਾਗ ਦਿਤੀ।

## ਨਿੰਮ੍ਰਤਾ।

**ਬਡੇ ਜਿਤੀ ਲਘੁਤਾ ਕਰੈ ਤਿਤੀ ਬਡਾਈ ਪਾਇ,**
**ਕਾਂਮ ਕਰੈ ਸਭ ਜਗਤੁ ਕੈ ਤਾਂਤੈ ਤ੍ਰਿਭਵਨ ਰਾਇ।**

ਵਡੇ ਜਿਨੀ ਨਿਮ੍ਰਤਾ ਕਰਨ ਉਨੀਂ ਵਡਿਆਈ ਪਾਉਂਦੇ ਹਨ, ਕ੍ਰਿਸ਼ਨ ਨੇ ਸਭ ਜਗਤ ਦੇ ਕੰਮ ਕੀਤੇ ਅਰ ਤ੍ਰਿਲੋਕੀ ਦੇ ਰਾਜੇ ਹੋਏ।

**ਬਡੀ ਠੌਰੁ ਕੋ ਲਘ ਲਹੈ ਆਏ ਆਦਰ ਭਾਇ,**
**ਮਲਯਾਚਲ ਕੋ ਜਨੁ ਪਵਨ ਪਰਸੈ ਮੰਦਿ ਸੁਹਾਇ।**

ਜੋ ਵਡੀ ਥਾਂ ਦੀ ਚੀਜ ਛੁਟਆਈ ਸਵੀਕਾਰ ਕਰੇ ਤਾਂ ਉਸ ਦਾ ਆਦਰ ਹੁੰਦਾ ਹੈ, ਜਿਸਤ੍ਰਾਂ ਮਲਿਆਚਲ ਪਹਾੜ ਦੀ ਪੌਣ ਹੋਰਨੀਂ ਥਾਈਂ ਮੰਦ ਮੰਦ ਚਲੀ ਹੋਈ ਚੰਗੀ ਲਗਦੀ ਹੈ।

## ਨਿਆਉਂ।

**ਨਿਯਾਇ ਕਰਤ ਬਿਗਰੇ ਕਛੁ ਤੌ ਨ ਕਰੇ ਅਫਸੋਸ,**
**ਧਾਰ ਪਰਤ ਜੌ ਰਾਜਪਥ ਤੌ ਨ ਧਰਤ ਕੋਉ ਦੋਸ।**

ਨਿਆਉਂ ਕਰਦਿਆਂ ਕੁਝ ਵਿਗੜੇ ਤਾਂ ਅਫਸੋਸ ਨਾ ਕਰੋ, ਜੇ ਸ਼ਾਹਰਾਹ ਪੁਰ ਧਾੜਾ ਪਵੇ ਤਾਂ ਕੋਈ ਦੋਸ਼ ਨਹੀਂ ਧਰਦਾ।

—○—

# ਨੀਚ ਆਦਮੀ।

**ਉਤਮ ਜਨ ਕੀ ਹੋਡ ਕਰਿ ਨੀਚ ਨ ਹੋਤ ਰਸਾਲ, ਕਊਆ ਕੈਸੇ ਚਲਿ ਸਕੈ ਰਾਜਹੰਸ ਕੀ ਚਾਲ।**

ਨੀਚਾਂ ਕੋਲੋਂ ਉਤਮ ਜਨਾਂ ਦੀ ਰੀਸ ਨਹੀਂ ਹੋ ਸਕਦੀ। ਜਿਸਤ੍ਰਾਂ ਕਾਂ ਰਾਜਹੰਸ ਦੀ ਚਾਲ ਨਹੀਂ ਚਲ ਸਕਦਾ।

**ਹਿਤੁ ਹੂ ਭਲੋ ਨ ਨੀਚੁ ਕੋ ਨਾਹਿਨ ਭਲੋ ਅਹੇਤੁ, ਚਾਟਿ ਅਪਾਵਨ ਤਨੁ ਕਰਤ ਕਾਟ ਸ੍ਵਾਨ ਦੁਖ ਦੇਤ।**

ਨੀਚ ਨਾਲ ਨਾ ਹਿਤ ਚੰਗਾ ਹੈ ਤੇ ਨਾਹੀ ਵਿਰੋਧ, ਜੋ ਕੁਤਾ ਪਿਆਰ ਨਾਲ ਚਟੇ ਤਾਂ ਸਰੀਰ ਅਪਵਿਤ੍ਰ ਕਰ ਦਿੰਦਾ ਹੈ ਜੇ ਵਢੇ ਤਾਂ ਦੁਖ ਦਿੰਦਾ ਹੈ।

**ਬਹੁਤ ਕੀਏ ਹਿਤ ਨੀਚ ਸੋਂ ਨੀਚ ਸੁਭਾਵ ਨ ਜਾਇ, ਛਾਡਿ ਤਾਲੁ ਜਲੁ ਕੁੰਭ ਮੈਂ ਬਾਯਸ ਚੋਂਚ ਡੁਬਾਇ।**

ਨੀਚ ਨਾਲ ਬਹੁਤ ਹਿਤ ਕੀਤਿਆਂ ਨੀਚ ਦਾ ਸੁਭਾਉ ਨਹੀਂ ਚਲਾ ਜਾਂਦਾ, ਤਲਾ ਦੇ ਪਾਣੀ ਨੂੰ ਛਡਕੇ ਕਾਉਂ ਘੜੇ ਦੇ ਪਾਣੀ ਵਿਚੋਂ ਹੀ ਚੁੰਜ ਡੋਬਦਾ ਹੈ।

**ਰਸਕ ਸਭਾ ਮੈਂ ਨਿਰਸ ਨਰੁ ਹੋਤ ਹੋਤ ਰਸ ਹਾਨਿ, ਜੈਸੇ ਭੈਸਾ ਤਾਲ ਪਰ ਮਲਿਨ ਕਰਤ ਜਲ ਆਨਿ।**

ਉਤਮ ਸਭਾ ਵਿਚ ਜੇ ਨੀਚ ਆ ਜਾਵੇ ਤਾਂ ਰਸ ਨਹੀਂ ਰਹਿੰਦਾ,

ਜਿਸਤ੍ਰਾਂ ਤਲਾ ਵਿਚ ਮੈਹਾਂ ਆਕੇ ਜਲ ਮਲੀਨ ਕਰ ਦਿੰਦਾ ਹੈ ।

**ਭਲੇ ਬਚਨ ਮੁਖ ਨੀਚਕੇ ਨਾਹਿਨ ਹੋਤ ਪ੍ਰਕਾਸ਼,**
**ਹਿੰਗ ਲਸਨ ਮੇਂ ਨਾਂ ਮਿਲੇ ਘਨ ਕਸਤੂਰੀ ਬਾਸ।**

ਨੀਚ ਦੇ ਮੂੰਹੋ ਭਲੇ ਬਚਨ ਪ੍ਰਗਟ ਨਹੀਂ ਹੁੰਦੇ, ਹਿੰਗ ਤੇ ਲਸਨਵਿਚੋਂ ਕਪੂਰ ਤੇ ਕਸਤੂਰੀ ਦੀ ਵਾਸ਼ਨਾ ਨਹੀਂ ਨਿਕਲਦੀ।

**ਮਿਲੇ ਸੁਸੰਗਤ ਉਚ ਹੂ ਕਰਤ ਨੀਚ ਸੋਂ ਪਯਾਰ,**
**ਖਰ ਕੋ ਗੰਗ ਨਹਾਇਯੇ ਤਊ ਨ ਛਾਡੇ ਛਾਰ ।**

ਨੀਚ ਆਦਮੀ ਨੀਚ ਨਾਲ ਹੀ ਪਿਆਰ ਕਰਦਾ ਹੈ, ਗਧੇ ਨੂੰ ਗੰਗਾ ਵਿਚ ਨੁਵ੍ਹਾਓ ਫਿਰ ਭੀ ਸੁਵਾਹ ਨਹੀਂ ਛਡਦਾ ।

**ਲਖ ਅਜੁਗਤ ਨਰ ਨੀਚ ਕੀ ਕਾਹੂ ਕੋ ਨ ਸੁਹਾਤ,**
**ਦਾਖ ਬਿਗਾਨੀ ਖਾਤ ਖਰ ਕੋ ਨ ਦੇਖ ਅਨਖਾਤ।**

ਨੀਚ ਆਦਮੀ ਦੀ ਅਯੋਗਤਾ ਕਿਸੇ ਨੂੰ ਹਛੀ ਨਹੀਂ ਲਗਦੀ, ਜੋ ਬਿਗਾਨੀ ਦਾਖ ਨੂੰ ਖੋਤਾ ਖਾਵੇ ਦੇਖਕੇ ਕੌਣ ਗੁਸੇ ਨਹੀਂ ਹੁੰਦਾ।

**ਹੀਨ ਅਕੇਲੋ ਨਾਂ ਭਲੋ ਮਿਲੇ ਭਲੇ ਨਹਿ ਦੋਯ,**
**ਜੈਸੇ ਪਾਵਕ ਪੌਨ ਮਿਲ ਬਿਫਰੈ ਹਾਥ ਨ ਹੋਇ।**

ਨੀਚ ਆਦਮੀ ਇਕਲਾ ਬੀ ਚੰਗਾ ਨਹੀ, ਦੋ ਮਿਲੇ ਹੋਏ ਬਹੁਤ ਬੁਰੇ । ਜਿਸਤ੍ਰਾਂ ਅਗ ਪੌਣ ਮਿਲ ਕੇ ਫੈਲ ਜਾਣ ਤਾਂ ਹਥ ਨਹੀਂ ਆਉਂਦੇ ।

**ਕਛੁ ਕਹਿ ਨੀਚ ਨ ਛੇਰਿਯੈ ਕਛੂ ਨ ਨੀਚ ਕੋ ਸੰਗਿ, ਪਾਥਰ ਡਾਰੇ ਕੀਚ ਮੈ ਉਛਰਿ ਬਿਗਾਰੇ ਅੰਗ ।**

ਨੀਚ ਦਾ ਸੰਗ ਐਛਾ ਨਹੀਂ ਹੈ ਉਸਨੂੰ ਕੁਛ ਕਹਕੇ ਛੇੜਨਾ ਨਹੀਂ ਚਾਹੀਏ, ਚਿਕੜ ਵਿਚ ਪੱਥਰ ਸੁਟਿਆਂ ਆਪਣੇ ਉਪਰ ਛਿਟਾਂ ਪੈਨ ਗੀਆਂ ਤੇ ਅੰਗ ਲਿਬੇੜਨ ਗੀਆਂ।

**ਹੀਨ ਜਾਨਿ ਨ ਵਿਰੋਧਿਯੈ ਵਹੀ ਹੋਤ ਦੁਖਦਾਇ, ਰਜ ਹੂ ਠੋਕਰਿ ਮਾਰੀਯੈ ਚਢੀ ਸੀਸ ਪਰਿ ਧਾਇ।**

ਛੋਟਾ ਸਮਝ ਕੇ ਕਿਸੇ ਨਾਲ ਵਿਰੋਧ ਨਹੀਂ ਪਾਉਣਾ ਚਾਹੀਏ, ਧੂੜ ਲਤ ਮਾਰਿਆਂ ਉਡਕੇ ਸਿਰ ਪੁਰ ਚੜ੍ਹੇਗੀ।

**ਬਡੀ ਬਡਾਈ ਨੀਚ ਕੋ ਦੀਜੈ ਅਪਨੇ ਕਾਮ, ਖਰ ਹੂ ਬੋਲਤ ਪਥਕ ਮੈ ਕਹਤ ਬਿਨਾਯਕ ਨਾਮ।**

ਅਪਣੇ ਕੰਮ ਲਈ ਨੀਚ ਨੂੰ ਬਡਾਈ ਦਿਤੀ ਜਾਂਦੀ ਹੈ, ਰਾਹੀ ਖੋਤੇ ਬੋਲਦੇ ਨੂੰ ਗਣੇਸ਼ ਕਹ ਦਿੰਦੇ ਹਨ।

**ਜੇ ਨ ਹੋਹਿ ਦ੍ਰਿਢ ਚਿਤ ਮੈ ਤਹਿ ਨ ਰਹੈ ਰਸ ਟੇਕ, ਜਿਉ ਕਾਚੇ ਘਟਿ ਮੈ ਸਲਿਲ ਨਹਿ ਠਹਿਰੇ ਛਿਨ ਏਕ।**

ਜੋ ਚਿਤ ਦੇ ਦ੍ਰਿੜ੍ਹ ਨਹੀ ਹਨ ਉਥੇ ਰਸ ਨਹੀ ਰਹਿੰਦਾ, ਜਿਸੜ੍ਹਾਂ ਕਚੇ ਘੜੇ ਵਿੱਚ ਇਕ ਛਿਨ ਭਰ ਬੀ ਪਾਨੀ ਨਹੀ ਠਹਿਰਦਾ।

**ਉਚੇ ਪਦ ਕੋ ਪਾਇ ਲਘੁ ਹੋਤ ਤੁਰਤ ਹੀ ਪਾਤ, ਘਨ ਤੇ ਗਿਰ ਪਰ ਗਿਰਤ ਜਲ ਗਿਰ ਹੀ ਤੇ ਢਰ ਜਾਤ।**

ਉਚੀ ਪਦਵੀ ਨੂੰ ਪਾਕੇ ਛੋਟਾ ਤੁਰਤ ਹੀ ਗਿਰ ਜਾਂਦਾ ਹੈ, ਜਲ ਬਦਲਾਂ ਤੋਂ ਪਹਾੜਾਂ ਉਤੇ ਗਿਰਦਾ ਹੈ ਪਹਾੜਾਂ ਤੋਂ ਫਿਰ ਢਲ ਜਾਂਦਾ ਹੈ।

## ਨੀਤੀਨਿਪੁਨ

**ਸਾਚ ਝੂਠ ਨਿਰਨੈ ਕਰੈ ਨੀਤ ਨਿਪੁਨਿ ਜੋ**

ਹੋਇ, ਰਾਜਹੰਸ ਬਿਨੁ ਕੋ ਕਰੈ ਖੀਰ ਨੀਰ ਕੋ ਦੋਇ।

ਨੀਤੀ ਨਿਪੁਣ ਆਦਮੀ ਸਚ ਝੂਠ ਨੂੰ ਇਉਂ ਨਿਤਾਰਦਾ ਹੈ ਜਿਸ ਤਰਾਂ ਰਾਜ ਹੰਸ ਦੁਧ ਤੇ ਪਾਣੀ ਨੂੰ ਵਖੋ ਵਖ ਕਰ ਦਿੰਦਾ ਹੈ।

## ਨੇਕ

ਨੇਕੀ ਦੂਰ ਨ ਹੋਤਿ ਹੈ ਯਹ ਜਾਨੋ ਤਹਕੀਕ, ਮਿਟਤ ਨ ਜਿਉ ਜਿਉਂ ਹੂੰ ਕਿਯੇ ਜੇ ਹਾਥਨ ਕੀ ਲੀਕ।

ਇਹ ਗਲ ਪਕ ਜਾਨੋ ਨੇਕੀ ਦੂਰ ਨਹੀਂ ਹੁੰਦੀ ਹਥਾਂ ਦੀਆਂ ਰੇਖਾ ਭਾਵੇਂ ਕੁਛ ਕਰੋ ਨਹੀਂ ਮਿਟਦੀਆਂ ॥

## ਪਖਪਾਤ।

ਸੋ ਤਾਕੋ ਔਗੁਨ ਕਹੈ ਜੋ ਤਿਹ ਚਾਹੈਂ ਨਾਹਿ, ਤਪ-ਤ ਕਲੰਕੀ ਬਿਖ ਭਰਯੋ ਬਿਰਹਨਿ ਸਸੀ ਕਹਾਇ।

ਜਿਸਨੂੰ ਕੋਈ ਨਹੀਂ ਚਾਹੁੰਦਾ ਉਸ ਵਿਚ ਔਗਣ ਪਾਉਂਦਾ ਹੈ, ਬਿਰਹਨੀ ਚੰਦ ਨੂੰ ਤਪਤ ਕਲੰਕੀ ਤੇ ਬਿਖ ਭਰਿਆ ਆਖਦੀ ਹੈ।

ਦੋਖ ਧਰੈ ਨਿਰਦੋਖ ਕੌ ਜੌ ਨਰ ਹੋਇ ਸਦੋਖ, ਕਮ ਉਦਾਰੁ ਦਾਤਾ ਕਹੈਂ ਜਾਂਹਿ ਨਹੀਂ ਸੰਤੋਖੁ।

ਜੋ ਆਦਮੀ ਆਪ ਦੋਖ ਵਾਲਾ ਹੁੰਦਾ ਹੈ ਓਹ ਨਿਰਦੋਖਾਂ ਪਰ ਦੋਖ ਧਰਦਾ ਹੈ, ਜਿਸਦੇ ਮਨ ਵਿਚ ਸੰਤੋਖ ਨਹੀਂ ਹੈ ਉਹ ਦਾਤਾ ਨੂੰ ਥੋੜਾ ਉਦਾਰ ਕਹਿੰਦਾ ਹੈ।

ਸਬ ਦੇਖੈ ਪੈ ਆਪਨੋ ਐਬ ਨ ਦੇਖੈ ਕੋਇ, ਕਰੈ ਉਜਾਰੋ ਦੀਪ ਪੈ ਤਲੈ ਅੰਧੇਰੋ ਹੋਇ।

ਆਦਮੀ ਹੋਰਨਾਂ ਦਾ ਦੋਖ ਦੇਖਦਾ ਹੈ ਕੋਈ ਆਪਣੀ ਦੋਖ ਨਹੀਂ ਦੇਖਦਾ। ਜਿਕੁਰ ਦੀਵੇ ਜਗੇ ਹੋਏ ਹੇਠ ਹਨੇਰਾ ਹੁੰਦਾ ਹੈ।

**ਬੁਰੋ ਤਊ ਲਾਗਤ ਭਲੋ ਭਲੀ ਠੌਰ ਪਰਲੀਨ,**
**ਤ੍ਰਿਯਾ ਨੈਨ ਨੀਕੋ ਲਗੈ ਕਾਜਰ ਜਦਪਿ ਮਲੀਨ।**

ਬੁਰੇ ਜੇ ਚੰਗੇ ਠਕਾਣੇ ਪਰ ਹੋਣ ਤਾਂ ਚੰਗੇ ਲਗਦੇ ਹਨ, ਕਜਲ ਭਾਵੇਂ ਕਾਲਾ ਹੈ ਪਰ ਇਸਤ੍ਰੀ ਦੀਆਂ ਅਖਾਂ ਵਿਚ ਅਛਾ ਲਗਦਾ ਹੈ।

**ਠੌਰ ਛੁਟੈ ਤੈ ਮੀਤ ਹੂ ਹ੍ਵੈ ਅਮੀਤ ਸਤਰਾਤ, ਰਵਿ**
**ਜਲ ਉਤਰੇ ਕਮਲ ਕੋ ਜਾਰਤ ਗਾਰਤ ਗਾਤ।**

ਥਾਂ ਤੋਂ ਡਿਗਿਆਂ ਮਿਤ੍ਰ ਬੀ ਅਮਿਤ੍ਰ ਹੋਕੇ ਸਪੁਤ੍ਰਪੁਣਾ ਕਰਦਾ ਹੈ, ਜਿਕੁਰ ਪਾਣ, ਉਤ੍ਰਿਆ ਸੂਰਜ ਕੌਲ ਨੂੰ ਸਾੜਕੇ ਨਾਸ ਕਰ ਦਿੰਦਾ ਹੈ।

## ਪ੍ਰਤੱਖ ਨੂੰ ਕੀ ਪ੍ਰਮਾਣ।

**ਪ੍ਰਤੱਖਜ ਜੁ ਨੀਕੇ ਦੇਖਿਯੈ ਕਹਿ ਬਰਨੈ ਕੋ ਤਾਂਹਿ,**
**ਕਰ ਕੰਕਣ ਕੋ ਆਰਸੀ ਦੇਖਤ ਹੈ ਕੋ ਚਾਂਹਿ।**

ਜੋ ਗਲ ਪ੍ਰਤੱਖ ਚੰਗੀ ਦਿਸੇ, ਉਸ ਦਾ ਕੀ ਵਰਣਨ ਕਰਨਾ ਹਥ ਕੰਗਨ ਨੂੰ ਆਰਸੀ ਨਾਲ ਵੇਖਣ ਦੀ ਕੀ ਲੋੜ ਹੈ।

## ਪ੍ਰਣੋ।

**ਨਿਬਹੈ ਸੋਈ ਕੀਜੀਐ ਪ੍ਰਨ ਅਪਨੋ ਉਨਮਾਂਨੁ,**
**ਕੈਸੇ ਹੋਤੁ ਗਰੀਬ ਪੈ ਰਾਜਾ ਕੋ ਸੋ ਦਾਨ।**

ਜਿਤਨੇ ਕੰਮ ਕਰਨ ਦਾ ਨਿਬਾਹ ਹੋਵੇ ਉਤਨਾ ਹੀ ਪ੍ਰਣ ਕਰੋ।

ਗਰੀਬ ਕੋਲੋਂ ਕਿਸਤ੍ਰਾਂ ਰਾਜੇ ਜਿਹਾ ਦਾਨ ਹੋ ਸਕਦਾ ਹੈ?

## ਪ੍ਰਾਏ।

**ਜੋ ਪਰ ਤੇ ਪਰ ਯਹਿ ਸਮੁਝਿ ਅਪੁਨੇ ਹੋਇ ਨ ਕੋਇ,**
**ਪੋਖੈ ਪਾਲੈ ਕਾਗ ਤਉ ਪਿਕ ਸੁਤ ਕਾਗ ਨ ਹੋਇ।**

ਇਹ ਸਮਝ ਲੌ ਜੋ ਪ੍ਰਾਏ ਹਨ ਓਹ ਪਰਾਏ ਹੀ ਹਨ ਆ-ਪਨੇ ਨਹੀਂ ਹੁੰਦੇ, ਕਾਂ ਕੋਇਲਾਂ ਦੇ ਬਚਿਆਂ ਨੂੰ ਪਾਲਦਾ ਪੋਸਦਾ ਹੈ ਪਰ ਉਹ ਕਾਂਵਾਂ ਦੇ ਬਚੇ ਨਹੀਂ ਹੋ ਜਾਂਦੇ।

## ਪਰਾਧੀਨਤਾ।

**ਜੋ ਪ੍ਰਾਨੀ ਪਰ ਬਸਿ ਪਰਯੋ ਸੋ ਦੁਖ ਲਹੈ ਅਪਾਰ,**
**ਜੂਥ ਬਿਛੋਹੇ ਗਜ ਸਹੈ ਬੰਧਨ ਅੰਕਸ ਮਾਰ।**

ਜੋ ਪੁਰਸ਼ ਪਰਾਏ ਦੇਵਸ ਪੈਂਦਾ ਹੈ ਸੋ ਬਹੁਤ ਦੁਖ ਪਾਉਂਦਾ ਹੈ ਹਾਥੀ ਆਪਨੇ ਟੋਲੇ ਤੋਂ ਵਿਛੜਿਆ ਹੋਇਆ ਅੰਕਸ ਦੀ ਮਾਰ ਤੇ ਬੰਧਨ ਸਹਾਰਦਾ ਹੈ।

## ਪਰਮਾਤਮਾ।

**ਪ੍ਰਭ ਕੋ ਚਿੰਤਾ ਸਭਨ ਕੀ ਆਪਹਿ ਕਰਿਯੇ ਕਾਹਿ,**
**ਜਨਮ ਅਗਾਊ ਭਰਤ ਹੈ ਦੂਧ ਮਾਤ ਥਨ ਮਾਹਿ।**

ਪ੍ਰਭ ਨੂੰ ਸਭ ਦੀ ਚਿੰਤਾ ਹੈ ਆਪ ਕੀ ਚਿੰਤਾ ਕਰਨੀ ਹੈ? ਜਨਮੋ ਪਹਿਲੇ ਹੀ ਮਾਂ ਦੇ ਥਣਾਂ ਵਿਚ ਦੁਧ ਭਰਦਾ ਹੈ।

**ਏਕ ਏਕ ਕੇ ਕਾਮ ਕੋ ਰਚ ਰਾਖੇ ਜਗਦੀਸ,**

**ਜੈਸੇ ਭਰਿਧੇ ਪੇਟ ਕੋ ਸਭ ਕੋ ਨਿਹੁਰੇ ਸੀਸ।**

ਪਰਮਾਤਮਾ ਨੇ ਹਰ ਇਕ ਕੰਮ ਲਈ ਵਖੋ ਵਖ ਬਣਾ ਛਡੇ ਹਨ ਜਿਸਤ੍ਰਾਂ ਢਿਡ ਭਰਨ ਲਈ, ਸੀਸ ਨਿਵਾਵਣ ਲਈ।

**ਭਲੇ ਭਲੇ ਬਿਧਨਾ ਰਚੇ ਪੈਸ ਰੋਖ ਸਭ ਕੀਨ,**
**ਕਾਂਮ ਧੇਨੁ ਪਸ਼ੁ ਕਠਿਨ ਮਨਿ ਦਧਿ ਖਾਰੋ ਸਸਿ ਖੀਨ।**

ਬਿਧਾਤਾ ਨੇ ਅਛੇ ਅੱਛੇ ਪਦਾਰਥ ਬਨਾਏ ਪਰ ਸਭ ਨੂੰ ਦੋਖ ਸੰਯੁਕਤ ਕੀਤਾ।

ਕਾਮਧੇਨ ਨੂੰ ਪਸੂ ਮਣਿ ਨੂੰ ਕਠੋਰ, ਸਮੁੰਦਰ ਨੂੰ ਖਾਰਾ ਤੇ ਚੰਦ ਨੂੰ ਘਟਨ ਵਾਲਾ ਬਨਾਯਾ।

**ਇਨ ਕੋ ਮਾਨੁਖ ਜਨਮ ਦੇਕਹਾ ਕਿਯੋ ਭਗਵਾਨ,**
**ਸੁੰਦਰ ਬੋਲ ਨ ਸਕੈ ਮੁਖ ਦੈ ਨ ਕਛੂ ਧਨੁ ਦਾਨ।**

ਭਗਵਾਨ ਨੇ ਇਨ੍ਹਾਂ ਲੋਕਾਂ ਨੂੰ ਮਾਨੁਖਾ ਜਨਮ ਦੇਕੇ ਕੀ ਕੀਤਾ? ਜੋ ਮੂੰਹੋਂ ਸੁੰਦਰ ਬਚਨ ਨਹੀਂ ਕਹ ਸਕਦੇ ਅਰ ਕੁਛ ਧਨ ਦਾਨ ਨਹੀਂ ਦੇ ਸਕਦੇ॥

**ਸ੍ਰੀ ਗੁਰੂ ਨਾਥ ਪ੍ਰਭਾਵ ਤੈ ਹੋਤ ਮਨੋਰਥੁ ਸਿਧਿ,**
**ਘਨ ਤੈ ਜਯੋਂ ਤਰੁ ਬੇਲਿ ਦਲਿ ਫੂਲਿ ਫਲਨ ਕੀ ਬ੍ਰਿਧਿ।**

ਪਰਮਾਤਮਾ ਦੀ ਦਯਾ ਤੇ ਮਨੋਰਥ ਸਿਧ ਹੁੰਦੇ ਹਨ, ਜਿਸਤ੍ਰਾਂ ਬਦਲ ਤੇ ਬ੍ਰਿਛ ਵੇਲ ਪਤਰ ਫੁਲ ਫਲ ਵਧਦੇ ਹਨ।

**ਅਨ ਉਦਮ ਜੋ ਏਕ ਹੈ ਤਿਹ ਹਰਿ ਕਰਤ**

**ਨਿਬਾਹ, ਜਜੋਂ ਅਜਗਰ ਭਖ ਆਇਕੈ ਨਿਕਸਤ ਵਾਂਹੀ ਰਾਹ।**

ਜੋ ਇਕ ਅਧ ਅਨਉਦਮੀ ਆਦਮੀ ਹੈ ਤਿਸਦਾ ਭੀ ਹਰੀ ਨਿਬਾਹ ਕਰਦਾ ਹੈ, ਜਿਸਤ੍ਰਾਂ ਅਜਗਰ ਦਾ ਭੋਜਨ ਉਸੇ ਰਸਤੇ ਆ ਨਿਕਲਦਾ ਹੈ।

**ਕਹਾਂ ਹੋਇ ਉਦਮ ਕੀਏ ਜੋ ਪ੍ਰਭੁ ਹੈ ਪ੍ਰਤਿਕੂਲ, ਜੈਸੇ ਨਿਪਜੇ ਖੇਤ ਕੋ ਕਰਤ ਸਲਭ ਨਿਰਮੂਲ।**

ਉਦਮ ਕੀਤਿਆਂ ਕੀ ਹੋਵੇਗਾ ਜੇ ਪ੍ਰਭੂ ਦੀ ਸਹਾਇਤਾ ਨਾਂ ਹੋਵੇਗੀ, ਜਿਸਤਰਾਂ ਤਿਆਰ ਖੇਤੀ ਨੂੰ ਮਕੜੀ ਨਿਰਮੂਲ ਕਰ ਦਿੰਦੀ ਹੈ।

ਨੋਟ—ਇਸ ਦੋਹੇ ਥੀਂ ਇਹ ਪ੍ਰਯੋਜਨ ਨਹੀਂ ਹੈ ਕਿ ਉਦਮ ਤਿਯਾਗ ਦੇਣਾ ਚਾਹੀਏ, ਉਦਮ ਜਰੂਰ ਕਰਨਾ ਲੋੜੀਏ ਅਰ ਪ੍ਰਮਾਤਮਾ ਅਗੇ ਪ੍ਰਾਰਥਨਾ ਕਰਨੀ ਉਚਿਤ ਹੈ ਕਿ ਉਦਮ ਨੂੰ ਸਫਲ ਕਰੇ।

**ਜੋ ਚਾਹੈ ਸੋਈ ਕਰੋ ਮੇਰੋ ਕਛੁ ਨ ਵਸਾਉ, ਜੰਤ੍ਰੀ ਕੇ ਕਰ ਜੰਤ੍ਰ ਹੈ ਜੋ ਭਾਵੈ ਸੋ ਵਜਾਉ।**

ਜੋ ਚਾਹੁੰਦਾ ਹੈ ਪ੍ਰਮੇਸ਼ਰ ਸੋ ਹੀ ਕਰਦਾ ਹੈ ਆਦਮੀ ਦੇ ਵਸ ਕੁਛ ਨਹੀਂ, ਜੰਤ੍ਰੀ ਦੇ ਹਥ ਜੰਤ੍ਰ ਹੈ ਜਿਕੁਰ ਚਾਹੇ ਵਜਾਵੇ।

**ਦੈਨ ਹਾਰ ਸੋ ਦੇਵ ਪ੍ਰਭੁ ਕਹਿ ਨਰ ਕਹਾਂ ਨਰੇਸ਼, ਕੀਨੇ ਮੀਤ ਧਨੇਸ਼ ਤਊ ਪਹਿਰੇ ਚਰਮ ਮਹੇਸ਼।**

ਕਿਆ ਨਰ ਤੇ ਕਿਆ ਰਾਜੇ ਨੂੰ ਜੋ ਦੇਨਹਾਰ ਨੇ ਦੇਣਾ ਹੈ ਸੋਈ ਦਿੰਦਾ ਹੈ। ਸ਼ਿਵਜੀ ਦਾ ਮਿਤ੍ਰ ਧਨੇਸ਼ ਸੀ ਤਦ ਭੀ ਸ਼ਿਵਜੀ

ਨੇ ਰਮਜ਼ਾ ਹੀ ਪਰਹਿਰਿਆ।

**ਸੁਖ ਦੁਖ ਦੀਵੇ ਕੌ ਦਈ ਹੈ ਆਤੁਰ ਇਹ ਠਾਟ,**
**ਅਹਿ ਕਰੰਡ ਮੂਸਾ ਪਰਜੋ ਭਖਿ ਨਿਕਸਜੋ**
**ਓਹ ਬਾਟ।**

ਇਸ ਸੰਸਾਰ ਦੇ ਦੀਨ ਸਮਾਗਮ ਵਿਖੇ ਪ੍ਰਮਾਤਮਾ ਹੀ ਸੁਖ ਦੁਖ ਦੇਣ ਵਾਲਾ ਹੈ, ਸਪ ਦੀ ਪਟਾਰੀ ਵਿਚ ਇਕ ਚੂਹਾ ਛੇਕ ਕਰਕੇ ਵੜਿਆ ਸਪ ਨੇ ਉਸ ਨੂੰ ਖਾਧਾ ਅਰ ਫਿਰ ਉਸੀ ਛੇਕ ਦਵਾਰਾ ਬਾਹਰ ਨਿਕਲ ਗਿਆ।

**ਜਪਤ ਏਕ ਹਰਿ ਨਾਮ ਤੇ ਪਾਤਕ ਕੋਟ**
**ਬਿਲਾਯ, ਜੈਸਹਿ ਕਣਕਾ ਆਗ ਤੇ ਘਾਸ ਢੇਰ**
**ਜਰ ਜਾਯ।**

ਇਕ ਹਰਿ ਦਾ ਨਾਮ ਜਪਦਿਆਂ ਕੋਟ ਪਾਪ ਨਸ਼ਟ ਹੋ ਜਾਂਦੇ ਹਨ, ਜਿਸਤ੍ਰਾਂ ਅੰਗਾਰੇ ਨਾਲ ਘਾਹ ਦਾ ਢੇਰ ਸੜ ਜਾਂਦਾ ਹੈ।

**ਜੋ ਸਮਰਥ ਸਬ ਬਾਤੁ ਮੈ ਤਿਹ ਭਜਿਯੇ ਤਜਿ**
**ਸ਼ੰਕ, ਕਰੈ ਰੰਕ ਤੇ ਰਾਵ ਹਰਿ ਕਰੇ ਰਾਵ ਤੇ ਰੰਕ।**

ਜੋ ਸਭ ਗਲ ਵਿਚ ਸਮਰਥ ਹੈ ਉਸਨੂੰ ਸ਼ੰਕਾ ਛਡਕੇ ਭਜਨਾ ਚਾਹੀਏ, ਭਗਵਾਨ ਰੰਕ ਤੋਂ ਰਾਜਾ ਤੇ ਰਾਜਾ ਤੋਂ ਰੰਕ ਕਰਦਿੰਦੇ ਹਨ।

**ਗਰਬ ਪ੍ਰਹਾਰੀ ਹਰਿ ਸਹੀ ਯਾਮੈ ਨਹੀਂ ਸੰਦੇਹ,**
**ਜਰੈ ਲੰਕ ਕੇ ਲਾਖ ਜਿਉ ਲਾਖ ਲਾਖ ਕੇ ਗੇਹ।**

ਇਸ ਬਾਤ ਵਿਚ ਸੰਦੇਹ ਨਹੀਂ ਕਿ ਭਗਵਾਨ ਗਰਬ ਦੂਰ ਕਰਦੇ ਹਨ, ਲੰਕਾ ਵਿਚ ਲਖ ਲਖ ਰੁਪਏ ਦੇ ਘਰ ਲਾਖ ਤਰਾਂ ਸੜੇ।

ਪਰਜਨ ਸੋ ਮਨਸੋ ਕਰੈ ਪਰਹਰ ਹਰਿ ਸੌਂ ਪ੍ਰੀਤਿ, ਝੂਠੈ ਸੋ ਮਾਨੈ ਹਰਖੁ ਅਹੋ ਜਗਤੁ ਬਿਪਰੀਤ।

ਹਰੀ ਨਾਲ ਪ੍ਰੀਤ ਛਡਕੇ ਪ੍ਰਾਣੀ ਕੁਟੰਬੀਆਂ ਨਾਲ ਮਨੋਂ ਪ੍ਰੀਤ ਕਰਦਾ ਹੈ, ਜਗਤ ਦੀ ਉਲਟੀ ਚਾਲ ਹੈ ਝੂਠੇ ਪਦਾਰਥਾਂ ਨਾਲ ਮਿਲ ਕੇ ਲੋਕ ਖੁਸ਼ੀ ਮਨਾਉਂਦੇ ਹਨ।

## ਪ੍ਰਾਰਥਨਾ।

ਪ੍ਰਭ ਸੌ ਬਾਤੁ ਦੁਰੀ ਨ ਤਉ ਕਰਿਯੇ ਅਰਜਿ ਸੁਖੈਨ, ਰੁਕਮਨ ਆਤੁਰਤਾ ਲਿਖੀ ਹਰਿ ਕਹਿ ਜਾਨਤ ਹੈਨ।

ਭਾਵੇਂ ਪ੍ਰਭੂ ਕੋਲੋਂ ਕੋਈ ਗਲ ਲੁਕੀ ਹੋਈ ਨਹੀਂ ਤਾਂ ਬੀ ਉਸਕੋਲ ਸੁਖੈਨ ਪ੍ਰਾਰਥਨਾ ਕਰਨੀ ਚਾਹੀਏ। ਕੀ ਕ੍ਰਿਸ਼ਨ ਨਹੀਂ ਜਾਣਦੇ ਸਨ ਤਦਬੀ ਰੁਕਮਣੀ ਨੇ ਦੀਨਤਾ ਦੀ ਬੇਨਤੀ ਲਿਖੀ।

## ਪਰਾਲਭਧ।

ਭਾਗ ਹੀਨ ਕੋ ਨਾ ਮਿਲੈ ਭਲੀ ਬਸਤਕੋ ਭੋਗ, ਦਾਖ ਪਕੇ ਮੁਖਿਪਾਕ ਕੋ ਹੋਤ ਕਾਗ ਕੋ ਰੋਗ।

ਭਾਗ ਹੀਨ ਨੂੰ ਭਲੀ ਵਸਤ ਨਸੀਬ ਨਹੀਂ ਹੁੰਦੀ, ਕਾਉਂ ਨੂੰ ਦਾਖ ਪਕਿਆਂ ਮੁਖ ਪਾਕ ਦਾ ਰੋਗ ਹੋ ਜਾਂਦਾ ਹੈ (ਅਰਥਾਤ ਉਸ ਦਾ ਮੁਖ ਪਕ ਜਾਂਦਾ ਹੈ)

**ਯਹਿ ਨਿਸਚੇ ਕਰ ਜਾਨਥੋ ਜਾਨਹਾਰ ਸੋ ਜਾਇ, ਗਜ ਕੇ ਮੁਕਤਾ ਬੀਥੁਰੇ ਜਿਉ ਗਿਰ ਬੀਚ ਬਿਲਾਇ।**

ਇਹ ਗਲ ਨਿਸਚੇ ਕਰਕੇ ਜਾਣੋ ਜੋ ਜਾਣ ਵਾਲੀ ਚੀਜ ਹੈ ਸੋ ਚਲੀ ਜਾਂਦੀ ਹੈ, ਹਾਥੀ ਦੇ ਮੋਤੀ ਖਿੰਡੇ ਹੋਏ ਪਹਾੜਾਂ ਵਿਚ ਹੀ ਰੁਲ ਜਾਂਦੇ ਹਨ।

**ਦੂਰ ਕਹਾ ਨੀਰੇ ਕਹਾ ਹੋਨਹਾਰ ਸੋ ਹੋਇ, ਬੁਰਾ ਸਿੰਚ ਨਲਯੇਰ ਕੇ ਫਲ ਮੈ ਪ੍ਰਗਟੇ ਤੋਇ।**

ਜੋ ਹੋਨਹਾਰ ਹੈ ਉਹ ਚਾਹੇ ਦੂਰ ਚਾਹੇ ਨੇੜੇ ਹੋ ਹੀ ਰਹੇਗੀ, ਪਾਣੀ ਨਾਲਯੇਰ ਬ੍ਰਿਛ ਨੂੰ ਦਿਤਾ ਹੋਯਾ ਫਲ ਵਿਚ ਪ੍ਰਗਟ ਹੋਵੇਗਾ।

**ਭਾਗ ਹੀਨ ਕੋ ਦੇਤ ਬਹੁ ਦੇਤੇ ਲੇਤ ਬਨੈ ਨ, ਦੀਠ ਪਰੈ ਜਹ ਬਸਤ ਤਹ ਚਲੈ ਮੂੰਦਿ ਕੇ ਨੈਨ।**

ਭਾਗਹੀਨ ਨੂੰ ਭਾਵੇਂ ਬਹੁਤ ਦਿਤਾ ਜਾਵੇ ਉਹ ਲੈ ਹੀ ਨਹੀਂ ਸਕਦਾ, ਜਦ ਕੋਈ ਚੀਜ ਦਿਸੇ ਬੀ ਤਦ ਬੀ ਅਖੀਆਂ ਮੀਟਕੇ ਚਲਦਾ ਹੈ।

**ਜਾ ਕੀ ਪ੍ਰਾਪਤਿ ਹੋਇ ਸੋ ਮਿਲੈ ਆਪਤੈ ਆਇ, ਮੇਵਾ ਕੋਸ ਹਜਾਰਕੋ ਕਿਹ ਕਿਹ ਠੌਰੁ ਨ ਜਾਇ।**

ਜਿਸ ਨੂੰ ਜੋ ਚੀਜ ਪ੍ਰਾਪਤ ਹੁੰਦੀ ਹੈ ਉਹ ਆਪਣੇ ਆਪ ਹੀ ਮਿਲ ਜਾਂਦੀ ਹੈ, ਮੇਵਾ ਹਜਾਰਾਂ ਕੋਸਾਂ ਥੋਂ ਕਈ ਕਈ ਥਾਈਂ ਜਾਂਦਾ ਹੈ।

ਜਾਨਹਾਰ ਸੋ ਜਾਇ ਅਰ ਹੋਨ ਹਾਰ ਹ੍ਵੈ ਆਇ,
ਰਾਵਨ ਤੇ ਲੰਕਾ ਗਈ ਬਸਿਯੋ ਬਭੀਖਨ ਆਇ।

ਜਾਨਹਾਰੀ ਵਸਤ ਚਲੀ ਜਾਂਦੀ ਹੈ ਤੇ ਹੋਨਹਾਰ ਹੋ ਜਾਂਦੀ ਹੈ, ਰਾਵਨ ਦੇ ਹਥੋਂ ਲੰਕਾ ਚਲੀ ਗਈ ਤੇ ਬਭੀਖਨ ਆ ਵਸਿਆ।

ਬਿਧਿ ਰੂਠੈ ਤੂਠੈ ਕਵਨ ਕੋ ਕਰ ਸਕੈ ਸਹਾਇ,
ਬਨ ਦਵ ਭਯ ਜਲ ਗਤਿ ਨਲਿਨ ਤਹਿ ਹਿਮ ਦੇਤ ਜਲਾਇ।

ਜੇ ਬਿਧੀ ਰੁਠੇ ਤਾਂ ਕੌਣ ਪ੍ਰਸਿੰਨ ਕਰੇ ਤੇ ਸਹਾਇਤਾ ਦੇਵੇ? ਕੌਲ ਫੁਲ ਬਨ ਦੀ ਅਗ ਤੋਂ ਡਰ ਕੇ ਜਲ ਵਿਚ ਗਿਆ ਉਥੇ ਭੀ ਬਰਫ ਨੇ ਜਲਾ ਦਿਤਾ॥

ਸੁਖ ਦਾਯਕ ਹ੍ਵੈ ਦੇਤ ਦੁਖ ਸਬ ਦਿਨ ਹੀ ਕੌ ਫੇਰਿ, ਸਸ ਸੀਤਲ ਸੰਜੋਗ ਮੈ ਤਪਤ ਬਿਰਹਿ ਕੀ ਬੇਰ।

ਸਭ ਦਿਨਾਂ ਦਾ ਹੀ ਫੇਰ ਹੈ ਸੁਖਦਾਈ ਦੁਖ ਦੇਣ ਲਗ ਜਾਂਦੇ ਹਨ, ਸੰਜੋਗ ਵਿਚ ਚੰਦ ਸੀਤਲ ਪ੍ਰਤੀਤ ਹੁੰਦਾ ਹੈ ਅਰ ਵਿਜੋਗ ਵਿਚ ਤਪਤ।

ਵਿਧਿ ਕੇ ਫਿਰਤੇ ਸਜਨ ਹੂ ਦੁਰਜਨ ਸਮ ਹ੍ਵੈ ਜਾਇ, ਦੀਪਹਿ ਰਾਖੈ ਪਵਨ ਤੈ ਅੰਚਲ ਵਹੈ ਬੁਝਾਇ।

ਦਿਨਾਂ ਦੇ ਫਿਰਿਆਂ ਸਜਣ ਦੁਰਜਨ ਜਿਹੇ ਹੋ ਜਾਂਦੇ ਹਨ, ਦੇਖੋ

ਜਿਸ ਅੰਚਲ ਨੇ ਪੌਣ ਤੋਂ ਦੀਵਾ ਰਖਿਆ ਸੀ ਉਸੇ ਨਾਲ ਬੁਝਾ-ਇਆ ਜਾਂਦਾ ਹੈ।

**ਏਕ ਦਸਾ ਨਿਬਹੈ ਨਹੀਂ ਮਤਿ ਪਛਤਾਵਹੁ ਕੋਇ, ਰਵਿ ਹੂ ਕੀ ਇਕ ਦਿਵਸ ਮੈਂ ਤੀਨ ਅਵਸਥਾ ਹੋਇ।**

ਕਦੀ ਕਿਸੇ ਦੀ ਇਕ ਹਾਲਤ ਨਹੀਂ ਰਹਿੰਦੀ ਘਬਰਾਉਨਾਂ, ਇਕ ਦਿਨ ਵਿਚ ਸੂਰਜ ਦੀਆਂ ਤਿਨ ਦਸਾ ਬਦਲਦੀਆਂ ਹਨ।

**ਪ੍ਰਾਪਤ ਤੈਸੀ ਹੋਤ ਹੈ ਜਿਹਿ ਜੈਸੀ ਲਾਭਾਇ, ਭਾਂਜਨ ਮਿਤਿ ਸਰ ਭਰਤ ਹੈ ਜਲ ਭਰਿ ਭਰਿ ਲੈ ਜਾਇ।**

ਜਿੱਨਾਂ ਪ੍ਰਾਲਬਧ ਵਿਚ ਹੋਵੇ ਉਨਾਂ ਹੀ ਪ੍ਰਾਪਤ ਹੁੰਦਾ ਹੈ, ਤਲਾ ਭਰਿਆ ਹੋਇਆ ਬੀ ਉਨਾਂ ਹੀ ਭਾਂਡੇ ਵਿਚ ਆਉਂਦਾ ਹੈ ਜਿਨਾਂ ਭਾਗਾਂ ਵਿਚ ਹੋਵੇ।

**ਜੈਸੀ ਹੀ ਭਵਤਬਜਤਾ ਤੈਸੀ ਬੁਧਿ ਪ੍ਰਕਾਸ਼, ਸੀਤਾ ਹਰਬੇ ਤੇ ਭਯੋ ਰਾਵਣ ਕੁਲ ਕੋ ਨਾਸ।**

ਜੇਸੀ ਹੋਣੀ ਹੁੰਦੀ ਹੈ ਬੁਧ ਬੀ ਐਸੀ ਹੀ ਹੋ ਜਾਂਦੀ ਹੈ, ਸੀਤਾ ਹਰਨ ਕਰਕੇ ਰਾਵਣ ਦੀ ਕੁਲ ਦਾ ਨਾਸ ਹੋਗਿਆ।

**ਨਿਸਚੇ ਭਾਵੀ ਕੋ ਕਹੂ ਪ੍ਰਤੀਕਾਰ ਜੋ ਹੋਇ, ਤੌ ਨਲ ਸੇ ਹਰਿਚੰਦ੍ਰ ਸੇ ਬਿਪਤ ਨ ਭਰਤੇ ਕੋਇ।**

ਨਿਸਚੇ ਕਰਕੇ ਜੇ ਕਿਧਰੇ ਭਾਵੀ ਦਾ ਇਲਾਜ ਹੋ ਸਕਦਾ, ਤਾਂ ਨਲ ਤੇ ਹਰੀਚੰਦ ਜਿਹਾਂ ਨੂੰ ਬਿਪਦਾ ਕਿਉਂ ਆਉਂਦੀ?

**ਕਬਹੁਨ ਸਜਾਨਪ ਚਲਸਕੈ ਹੋਨਹਾਰਕੇ ਪਾਸਿ,**
**ਭੀਖਮ ਜੁਧਿਸ੍ਰ ਸੇ ਤਹਾਂਭੇ ਕੁਰ ਬੰਸਬਿਨਾਸ।**

ਜੋ ਹੋਣੀ ਹੁੰਦੀ ਹੈ ਉਸਦੇ ਅਗੇ ਸਿਆਣਪ ਨਹੀਂ ਚਲਦੀ ਭੀਖਮ ਯੁਧਿਸ੍ਰ ਜੋਧਿਆਂ ਦੇ ਹੁੰਦਿਆਂ ਬੀ ਕੌਰੂਆਂ ਦੀ ਬੰਸ ਦਾ ਬਿਨਾਸ ਹੋਗਿਆ।

**ਨਾਮੁ ਭਲੇ ਹੋਤੁ ਨ ਭਲੋ ਭਲੋ ਭਾਗ ਜਿਹ ਭਾਲ, ਲਛਿ ਨਾਮ ਮਾਂਗਤ ਫਿਰੈ ਬੀਕੋ ਨਾਮੁ ਭੁਪਾਲ।**

ਨਾਉਂ ਚੰਗੇ ਹੋਇਆਂ ਆਦਮੀ ਚੰਗਾ ਨਹੀਂ ਹੋ ਜਾਂਦਾ ਅਛਾ ਉਹ ਹੈ ਜਿਸਦੇ ਮਸਤਕ ਦੇ ਭਾਗ ਅਛੇ ਹਨ, ਇਕ ਮੰਗਦਾ ਫਿਰਦਾ ਸੀ ਤੇ ਨਾਉਂ ਉਸਦਾ ਲਛ (ਧਨਾਢ) ਸੀ ਇਕ ਰਾਜੇ ਦਾ ਨਾਉਂ ਬੀਕੋ ( ਭਿਖਾਰੀ ) ਸੀ।

**ਹੋਇ ਭਲੇ ਕੇ ਸੁਤ ਬੁਰੇ ਭਲੋਬੁਰੇ ਕੈ ਹੋਇ, ਦੀਪਕ ਤੇ ਕਾਜਲ ਪ੍ਰਗਟ ਕਮਲੁ ਕੀਚ ਤੈ ਜੋਇ।**

ਭਲਿਆਂ ਦੇ ਪੁਤ੍ਰ ਬੁਰੇ ਨਿਕਲ ਆਉਂਦੇ ਹਨ ਤੇ ਬੁਰਿਆਂ ਦੇ ਭਲੇ, ਦੀਵੇ ਤੋਂ ਕਜਲ ਬਨ ਜਾਂਦਾ ਹੈ ਤੇ ਚਿਕੜ ਵਿਚੋਂ ਕੌਲ ਫੁਲ ਨਿਕਲ ਆਉਂਦਾ ਹੈ।

## ਪ੍ਰੇਮ—ਪ੍ਰੀਤ।

**ਨੈਨਾ ਦੇਤ ਬਤਾਇ ਸਬ ਹਿਯਕੋ ਹੇਤ ਅਹੇਤ,**

**ਜ੍ਯੋਂ ਨਾਈ ਕੀ ਆਰਸੀ ਬੁਰੋ ਭਲੋ ਕਹਿ ਦੇਤ।**

ਦਿਲ ਦਾ ਪਿਯਾਰ ਤੇ ਵਿਰੋਧ ਅਖਾਂ ਦਸ ਦਿੰਦੀਆਂਹਨ, ਜਿਸਤ੍ਰਾਂ ਨਾਈ ਦਾ ਸ਼ੀਸ਼ਾ ਬੁਰਾ ਭਲਾ ਦਸ ਦਿੰਦਾ ਹੈ।

**ਜਾ ਸੋ ਜੈਸੇ ਭਾਇ ਸੋ ਠਾਨਤ ਤੈਸੋ ਤਾਹਿ, ਸਸੀ ਸੁਧਾ ਸ੍ਰਵ ਕਹਤ ਕੋ ਕਹੈ ਕਲੰਕੀ ਆਹਿ।**

ਜੈਸਾ ਜਿਸਦੇ ਨਾਲ ਭਾਵ ਹੈ ਉਹ ਉਸਨੂੰ ਤੈਸਾ ਹੀ ਬਾਪਦਾ ਹੈ, ਪ੍ਰੇਮੀ ਚੰਦ ਨੂੰ ਅੰਮ੍ਰਿਤ ਦਾ ਭੰਡਾਰ ਅਤੇ ਦੋਖੀ ਕਲੰਕੀ ਕਹਿੰਦੇ ਹਨ।

**ਜੋ ਜਾਂਹੀ ਸੋ ਰਚ ਰਹਜੋ ਤਿਹ ਤਾਂਹੀ ਸੋ ਕਾਮ, ਜੈਸੇ ਕਿਰਵਾ ਆਕ ਕੋ ਆਕਹ ਕਰ ਬਿਸ੍ਰਾਮ।**

ਜੋ ਜਿਸਦੇ ਨਾਲ ਰਚ ਰਿਹਾ ਹੈ ਉਸਦਾ ਉਸੇ ਨਾਲਹੀ ਕੰਮ ਹੈ, ਜਿਸਤ੍ਰਾਂ ਅਕ ਦਾ ਕੀੜਾ ਅਕ ਵਿਚ ਹੀ ਬਿਸਰਾਮ ਪਾਉਂਦਾ ਹੈ।

**ਜੀਯ ਚਾਹੈ ਸੋਈ ਮਿਲੈ ਜੀਯਤ ਭਲੋ ਹਿਤ ਲਾਗ, ਪ੍ਯਾਸੇ ਚਾਹੈਂ ਨੀਰ ਕੋ ਕਹਾਂ ਕਰੈ ਲੈ ਆਗਿ।**

ਜੋ ਜੀ ਚਾਹੇ ਉਹੋ ਹੀ ਮਿਲੇ ਤਦੇ ਹੀ ਜੀਵਨ ਦਾ ਭਲਾ ਹੈ, ਤਿਹਾਇਆ ਪਾਣੀ ਚਾਹੁੰਦਾ ਹੈ ਅਗ ਉਸ ਦੇ ਕਿਸ ਕੰਮ?

**ਡਰੈ ਨ ਕਾਹੂ ਦੁਸ਼ਟਿ ਸੋ ਜਾਹਿ ਪ੍ਰੇਮ ਕੀ ਬਾਨਿ, ਭਵਰੁ ਨ ਛਾਡੈਂ ਕੇਤਕੀ ਤੀਖੇ ਕੰਟਕ ਜਾਂਨ।**

ਜਿਸਨੂੰ ਪ੍ਰੇਮ ਦੀ ਬਾਨ ਹੈ ਉਹ ਦੁਸ਼ਟ ਕੋਲੋਂ ਨਹੀਂ ਡਰਦਾ, ਭੌਰਾ ਕੇਤਕੀ ਪੁਸ਼ਪ ਨੂੰ ਨਹੀਂ ਛਡਦਾ ਭਾਵੇਂ ਉਸਦੇ ਕੰਡੇ ਤਿਖੇ ਹਨ।

**ਰਸ ਪੋਖੈ ਬਿਨ ਹੀ ਰਸਕ ਰਸ ਉਪਜਾਵਤ ਸੰਤ,**

**ਬਿਨੁ ਬਰਸੇ ਸਰਸੇ ਕਰੈ ਜੈਸੇ ਬਿਟਪ ਬਸੰਤ।**

ਜੇ ਕੋਈ ਪ੍ਰੇਮ ਨਾਂ ਬੀ ਕਰੇ ਤਦ ਬੀ ਸੰਤ ਪ੍ਰੇਮ ਕਰਦੇ ਹਨ, ਜਿਸ ਤਰਾਂ ਬਿਨਾਂ ਵਰਖਾ ਦੇ ਬਸੰਤ ਰੁਤ ਬ੍ਰਿਛ ਨੂੰ ਪ੍ਰਫੁਲਤ ਕਰਦੀ ਹੈ।

**ਮਨ ਭਾਵਨ ਕੇ ਮਿਲਨ ਕੋ ਸੁਖ ਕੋ ਨਾਹਿਨ ਠੌਰ, ਬੋਲਿ ਉਠੇ ਨਚਿਨਚਿ ਓਠੇ ਮੋਰ ਸੁਨਤਿ ਘਨ-ਘੋਰ।**

ਪ੍ਰਿਯ ਦੇ ਮਿਲਨ ਦੇ ਸੁਖ ਦਾ ਕੋਈ ਠਿਕਾਨਾ ਨਹੀਂ, ਮੋਰ ਬਦਲਾਂ ਦੀ ਅਵਾਜ ਸੁਨ ਕੇ ਬੋਲਦੇ ਅਰ ਨਚਨਚ ਉਠਦੇ ਹਨ।

**ਜਿਹ ਚਾਹੈਂ ਸੋਈ ਮਿਲੈ ਅਤਿ ਸੁਖ ਹੋਇ ਸਰੀਰ, ਜਯੋਂ ਪਯਾਸੇ ਜਿਯ ਕੋ ਮਿਲੈ ਨਿਰਮਲ ਸੀ-ਤਲੁ ਨੀਰ।**

ਜਿਸਨੂੰ ਮਨ ਇਛਿਤ ਚੀਜ ਮਿਲ ਜਾਵੇ ਉਸਨੂੰ ਬੜਾ ਸੁਖ ਹੋ ਜਾਂ-ਦਾ ਹੈ, ਜਿਸਤਰਾਂ ਤਿਹਾਏ ਨੂੰ ਨਿਰਮਲ ਸੀਤਲ ਜਲ ਮਿਲ ਜਾਵੇ ਤਾਂ ਉਹ ਪ੍ਰਸਿੰਨ ਹੁੰਦਾ ਹੈ।

**ਮਨੁ ਭਾਵਨ ਕੇ ਮਿਲਨ ਬਿਨੁ ਯੌਂ ਜਿਯ ਹੋਤ ਉਦਾਸ, ਜਯੋਂ ਚਕੋਰ ਕੀ ਦਿਨ ਦਸਾ ਚਕਵਾ ਚੰਦ ਪ੍ਰਕਾਸ।**

ਜਿਸ ਨਾਲ ਦਿਲ ਮਿਲਿਆ ਹੋਵੇ ਜੇ ਉਹ ਨਾਂ ਮਿਲੇ ਤਾਂ ਜੀ ਇਸਤ੍ਰਾਂ ਉਦਾਸ ਹੋ ਜਾਂਦਾ ਹੈ, ਜਿਸਤਰਾਂ ਚਕੋਰ ਦੀ ਦਸਾ ਦਿਨ ਵੇਲੇ ਤੇ ਚਕਵੇ ਦੀ ਚੰਦ ਚੜ੍ਹਨ ਤੇ ਹੁੰਦੀ ਹੈ।

**ਕਹਿਯੈ ਤਾਂਸੋਂ ਜੋ ਹਿਤੂ ਭਲੀ ਬੁਰੀ ਕਹਿ ਜਾਇ,**
**ਚੋਰ ਕਰੈ ਚੋਰੀ ਤਊ ਸਾਚ ਕਹੈ ਘਰ ਆਇ।**

ਹਿਤੂ ਨਾਲ ਭਲੀ ਬੁਰੀ ਗਲ ਕਰ ਦੇਣੀ ਚਾਹੀਏ, ਚੋਰ ਜੋ ਚੋਰੀ ਕਰ ਆਂਵਦਾ ਹੈ ਘਰ ਵਿਚ ਸਚ ਕਹ ਦਿੰਦਾ ਹੈ।

**ਜਾਪੈ ਬਿਦਿਆ ਨਾਰ ਦੀ ਬਿਗਰਨ ਦੇਤ ਨ ਲਾਗ,**
**ਪੈਸ ਚੋਰ ਭੁਸ ਸ੍ਵਾਨ ਜਿਉ ਕਹਤ ਧਨੀ ਕੋ ਜਾਗ।।**

ਜਿਸ ਕੋਲ ਪ੍ਰੇਮ ਦੀ ਵਿਦਿਯਾ ਹੈ ਉਹ ਗਲ ਨੂੰ ਵਿਗੜਨ ਨਹੀਂ ਦਿੰਦਾ, ਜਿਸਤਰਾਂ ਜਦ ਚੋਰ ਪਰਵੇਸ਼ ਕਰੇ ਕੁਤਾ ਭੌਂਕ ਕੇ ਮਾਲਕ ਨੂੰ ਜਗਾ ਦਿੰਦਾ ਹੈ।

**ਸਭ ਕੋਊ ਚਾਹਤ ਭਲੋ ਮਿੱਤ੍ਰ ਮਿੱਤ੍ਰ ਕੀ ਓਰ,**
**ਜਿਉ ਚਕਈ ਰਵ ਕੋ ਉਦੇ ਸਸ ਕਉ ਉਦੇ ਚਕੋਰ।**

ਸਭ ਕੋਈ ਆਪਣੇ ਆਪਣੇ ਮਿਤ੍ਰ ਦਾ ਭਲਾ ਚਾਹੁੰਦਾ ਹੈ, ਜਿਸਤ੍ਰਾਂ ਚਕਵੀ ਨੂੰ ਸੂਰਜ ਨਿਕਲਿਆਂ ਤੇ ਚਕੋਰ ਨੂੰ ਚੰਦ੍ਰਮਾ ਚੜ੍ਹਿਆਂ ਪ੍ਰਸਿੰਨਤਾ ਹੁੰਦੀ ਹੈ।

**ਪ੍ਰੇਮੀ ਪ੍ਰੀਤ ਨ ਹਿ ਛਾਡ ਹੀ ਹੋਤ ਪ੍ਰਾਨ ਤੇ ਹੀਨ,**
**ਮਰੇ ਪਰੇ ਹੀ ਉਦਰ ਮੇ ਜਿਉ ਚਾਹਤ ਜਲ ਮੀਨ।**

ਪ੍ਰੇਮੀ ਪ੍ਰਾਨ ਹੀਨ ਹੋਕੇ ਬੀ ਪ੍ਰੀਤ ਨਹੀਂ ਛਡਦੇ, ਜਿਸਤਰਾਂ ਮਰ ਕੇ ਢਿਡ ਵਿਚ ਪੈ ਕੇ ਬੀ ਮਛੀ ਜਲ ਨੂੰ ਚਾਹੁੰਦੀ ਹੈ।

ਨੋਟ—ਮਛੀ ਖਾਧੇ ਤ੍ਰਿਖਾ ਲਗਦੀ ਹੈ।

**ਮੀਠੀ ਮੀਠੀ ਬਸਤੁ ਨਹਿ ਮੀਠੀ ਜਾਂਕੀ ਚਾਹ,**
**ਅਮਲੀ ਮਿਸਰੀ ਛਾਡਕੈ ਆਫੂ ਖਾਤ ਸਰਾਹ।**

ਮਿਠੀ ਚੀਜ਼ ਮਿਠੀ ਨਹੀਂ ਮਿਠੀ ਓਹ ਵਸਤ ਹੈ ਜਿਸ ਦੀ ਚਾਹ ਹੋਵੇ, ਅਮਲੀ ਮਿਸਰੀ ਛਡ ਕੇ ਅਫੀਮ ਪ੍ਰੇਮ ਨਾਲ ਖਾਂਦਾ ਹੈ ।

**ਊਪਰ ਦਰਸੈ ਸੁਮਿਲਸੀ ਅੰਦਰ ਅਨ ਮਿਲ**
**ਆਕ, ਕਪਟੀ ਜਨ ਕੀ ਪ੍ਰੀਤ ਹੈ ਖੀਰਾ ਕੀ ਸੀ ਫਾਕ।**

ਦਿਖਾਈ ਮਾਤ੍ਰ ਉਪਰੋਂ ਮੇਲ ਅੰਦਰ ਅਨਮੇਲ ਐਸੀ ਪ੍ਰੀਤ ਖੀਰੇ ਦੀਆਂ ਫਾੜੀਆਂ ਵਰਗੀ ਕਪਟੀ ਆਦਮੀ ਦੀ ਹੈ ।

**ਪ੍ਰੀਤਿ ਛੁਟੇ ਹੂ ਸਜਨ ਕੇ ਮਨ ਤੇ ਹਿਤ ਛੁਟੈ ਨ,**
**ਕਮਲ ਨਾਲਿ ਕੋ ਤੋਰਿਯੈ ਤੱਦਪਿ ਸੂਤ ਤੁਟੈ ਨ।**

ਜੇ ਸਜਣ ਨਾਲ ਪ੍ਰੀਤ ਛੁਟ ਬੀ ਜਾਵੇ ਮਨ ਤੋਂ ਹਿਤ ਨਹੀਂ ਛੁਟਦਾ, ਕੌਲ ਦੀ ਨਾਲ ਟੁਟਿਆਂ ਫਿਰ ਬੀ ਸੂਤ ਨਹੀਂ ਟੁਟਦਾ।

**ਕਬਹੂ ਪ੍ਰੀਤਿ ਨ ਜੋਰਿਯੈ ਜੋਰ ਤੋਰਿਯੇ ਨਾਹ,**
**ਜਉ ਤੋਰੇ ਬਹੁਰੋ ਜੁਰੈ ਗਾਂਠ ਪਰੈ ਗੁਨ ਮਾਹਿ ।**

ਕਦੀ ਪ੍ਰੀਤ ਨ ਜੋੜੋ ਜੇ ਜੋੜੋ ਤਾਂ ਤੋੜੋ ਨਾ, ਤੋੜ ਕੇ ਜੋੜਿਆਂ ਰਸੀ ਵਿਚ ਗੀਢਾਂ ਪੈਂਦੀਆਂ ਹਨ।

**ਹੋਛੇ ਨਰ ਕੇ ਚਿਤ ਮੈ ਪ੍ਰੇਮ ਨ ਪੂਰਯੋ ਜਾਤ,**
**ਜੈਸੇ ਸਾਗਰ ਕੋ ਸਲਿਲ ਗਾਗਰ ਮੈ ਨ ਹਿ ਆਤ।**

ਹੋਛੇ ਆਦਮੀ ਦੇ ਮਨ ਵਿਚ ਪ੍ਰੇਮ ਨਹੀਂ ਪੂਰਯਾ ਜਾਂਦਾ, ਜਿਸ ਤ੍ਰਾਂ ਸਮੁੰਦਰ ਦਾ ਜਲ ਗਾਗਰ ਵਿਚ ਨਹੀਂ ਮੇਉਂਦਾ ।

**ਬਿਰਹ ਤਪਤ ਪਿਯ ਬਾਤ ਤੈ ਉਠਤ ਚੌਗੁਨੀ ਜਾਗ,**
**ਜਲ ਕੀ ਸੀਂਚੇ ਬਢਤ ਹੈ ਜਯੋਂ ਸਨੇਹ ਕੀ ਆਗਿ।**

ਪਤੀ ਦੀ ਗਲ ਤੋਂ ਬਿਰਹੋਂ ਦੀ ਤਪਤ (ਅਗ) ਚੌਗੁਨੀ ਉਠਦੀ ਹੈ।

ਜਿਸਤਰਾਂ ਤੇਲ ਦੀ ਅਗ ਪਾਂਣੀ ਛਿੜਕਿਆਂ ਵਧਦੀ ਹੈ।

**ਜੋ ਜਾਂਕੋ ਚਾਹੈ ਭਲੋ ਸੋ ਤਾਂਹੀ ਕੋ ਪੀਰ, ਨੀਰ ਬੁਝਾਵੈ ਆਗ ਕੋ ਸੋਖੈ ਤਾਂਹਿ ਸਮੀਰ।**

ਜੋ ਜਿਸਦਾ ਭਲਾ ਚਾਹੁੰਦਾ ਹੈ ਉਸੇ ਦੀ ਉਸਨੂੰ ਪੀੜ ਹੁੰਦੀ ਹੈ, ਜਿਸਤਰਾਂ ਪਾਣੀ ਅਗ ਨੂੰ ਬੁਝਾਉਂਦਾ ਹੈ ਅਰ ਪੌਣ ਪਾਣੀ ਨੂੰ ਸੁਕਾਉਂਦੀ ਹੈ।

**ਪ੍ਰੇਮ ਨਿਬਾਹਨ ਕਠਿਨ ਹੈ ਸਮਝਿ ਕੀਜਿਐ ਕੋਇ, ਭਾਂਗ ਭਖਨੁ ਤੌ ਸੁਗਮ ਪੈ ਲਹਿਰੈ ਮੁਸ਼ਕਲ ਹੋਇ।**

ਪ੍ਰੇਮ ਦਾ ਨਿਭਾਉਣਾ ਔਖਾ ਹੈ, ਕੋਈ ਸਮਝਕੇ ਕਰੋ, ਭੰਗ ਦਾ ਖਾ ਲੈਣਾ ਤਾਂ ਸੁਖਾਲਾ ਹੈ ਉਸਦੀਆਂ ਲੈਹਰਾਂ ਸਾਂਭਨੀਆਂ ਔਖੀਆਂ ਹਨ।

**ਜੈਸੋ ਬੰਧਨ ਪ੍ਰੇਮ ਕੋ ਤੈਸੋ ਬੰਧ ਨ ਔਰ। ਕਾਠਹਿ ਛੇਦੈ ਕਮਲ ਕੋ ਛੇਦ ਨ ਨਿਕਸੈ ਭੌਰ।**

ਪ੍ਰੇਮ ਦੇ ਬੰਧਨ ਜਿਹਾ ਹੋਰ ਬੰਧਨ ਕੋਈ ਨਹੀਂ, ਦੇਖੋ ਭੌਰਾ ਕਾਠ ਨੂੰ ਛੇਕ ਪਾ ਦਿੰਦਾ ਹੈ, ਪਰ ਕੌਲ ਫੁਲ ਨੂੰ ਛੇਕ ਕਰਕੇ ਨਹੀਂ ਨਿਕਲਦਾ।

**ਨਵਲ ਨੇਹ ਆਨੰਦ ਉਮਹਗ ਦੁਰੈ ਨ ਰਖ ਮੁਖ ਮੋਰ, ਤਬਹੀ ਜਾਨਜੋ ਜਾਤ ਹੈ ਜਜੋਂ ਸੁਗੰਧ ਕੋ ਬੋਰ।**

ਨਵੀ ਪ੍ਰੀਤੀ ਅਨੰਦ ਦਾ ਉਤਸਾਹ ਛਿਪਦਾ ਨਹੀਂ ਨੇਤ੍ਰ ਮੁਖ ਮੋੜਨੇ ਕਰਕੇ, ਜਿਕੁਰ ਸੁਗੰਧੀ ਦਾ ਬੂਜ਼ਾ ਸੁਗੰਧੀ ਕਰਕੇ ਉਵੇਂ ਹੀ ਜਾਣਿਆ ਜਾਂਦਾ ਹੈ।

**ਪ੍ਰੇਮ ਮਗਨ ਜਾਂ ਸੌ ਭਈ ਸੁਖ ਦੁਖ ਤਾਂਕੇ ਸੰਗਿ, ਬਸਤ ਕਮਲ ਅਲਿ ਬਾਸ ਬਸਿ ਕਮਲੈ ਭਖੈ ਮਤੰਗ।**

ਜਿਸਦੇ ਨਾਲ ਪ੍ਰੇਮ ਹੋਗਿਆ ਸੁਖ ਦੁਖ ਭੀ ਉਸਦੇ ਨਾਲ ਹੁੰਦਾ ਹੈ, ਭੌਰਾ ਕੌਲ ਫੁਲਾਂ ਵਿਚ ਵਾਸਨਾਂ ਦੇ ਵਸ ਹੋਕੇ ਰਹਿੰਦਾ ਹੈ ਤੇ ਹਾਥੀ ਦੇ ਫੁਲ ਖਾਣ ਨਾਲਹੀ ਖਾਧਾ ਜਾਂਦਾ ਹੈ।

**ਬਾਤ ਪ੍ਰੇਮ ਕੀ ਰਾਖਿਯੇ ਅਪਨੇ ਮਨ ਹੀ ਮਾਂਹਿ, ਜੈਸੈ ਛਾਯਾ ਕੂਪ ਕੀ ਬਾਹਿਰ ਨਿਕਸੇ ਨਾਹਿ।**

ਪ੍ਰੇਮ ਦੀ ਬਾਤ ਆਪਣੇ ਮਨ ਵਿਚ ਰਖੋ, ਜਿਸਤਰਾਂ ਖੂਹ ਦੀ ਛਾਂ ਬਾਹਰ ਨਹੀਂ ਨਿਕਲ ਸਕਦੀ।

**ਕਹਾਂ ਬਡੇ ਛੋਟੇ ਕਹਾਂ ਜਹਿ ਹਿਤੁ ਤਹਿ ਚਿਤੁ ਲਾਗੁ, ਹਰਿ ਭੋਜਨੁ ਕਿਯ ਬਿਦੁਰੁ ਕੇ ਦੁਰਜੋਧਨ ਕੋ ਤਯਾਗ।**

ਕੀ ਵਡੇ ਕੀ ਛੋਟੇ ਜਿਥੇ ਪਿਆਰ ਹੁੰਦਾ ਹੈ ਉਥੇ ਚਿਤ ਲਗਜਾਂਦਾ ਹੈ, ਕ੍ਰਿਸਨ ਨੇ ਦੁਰਯੋਧਨ ਨੂੰ ਛਡਕੇ ਬਿਦਰ ਦੇ ਘਰ ਭੋਜਨ ਖਾਧਾ

ਨੋਟ-ਕ੍ਰਿਸ਼ਨ ਪਾਂਡਵਾਂ ਦੀ ਹਿਤਕਾਰੀ ਗਲ ਕਰਨ ਲਈ ਦੁਯੋਧਨ ਪਾਸ ਗਏ, ਉਸ ਅਭਿਮਾਨੀ ਨੇ ਉਨ੍ਹਾਂ ਦਾ ਬਚਨ ਨਾਂ ਮੰਨਿਆ-ਉਸਦਾ ਗਰਬ ਦੇਖ ਕੇ ਕ੍ਰਿਸ਼ਨ ਨੇ ਉਸ ਦਾ ਭੋਜਨ ਭਾਵੇਂ ਰਾਜਸੀ ਪਦਾਰਥਾਂ ਵਾਲਾ ਸੀ ਨਾਂ ਖਾਧਾ ਤੇ ਬਿਦੂ ਗਰੀਬ ਦੇ ਘਰ ਉਸਦਾ ਪ੍ਰੇਮ ਦੇਖ ਕੇ ਸਾਗ ਨੂੰ ਮਹਾਂ ਉਤਮ ਪਦਾਰਥ ਸਮਝਿਆ ਤੇ ਬਡੇ ਪ੍ਰੇਮ ਨਾਲ ਛਕਿਆ।

**ਜੋ ਜਾਂਕੋ ਪਜਾਰੋ ਲਗੈ ਸੋ ਤਹਿ ਕਰਤ ਵਖਾਨ,**
**ਜੈਸੇ ਬਿਖ ਕੋ ਵਿਖਭਖੀ ਮਾਨਤ ਸੁਧਾ ਸਮਾਨ।**

ਜੋ ਜਿਸ ਨੂੰ ਪਜਾਰਾ ਲਗਦਾ ਹੈ ਉਹ ਉਸੇ ਦੇ ਗੁਣ ਗਾਉਂਦਾਹੈ, ਜਿਕੂੰ ਜਹਿਰ ਭਖੀ ਜਹਰ ਨੂੰ ਅੰਮ੍ਰਿਤ ਸਮਾਨ ਸਮਝਦੇ ਹਨ।

**ਮਿਤ੍ਰ ਮਿਤ੍ਰ ਕੇ ਕਾਮ ਕੋ ਦੇਤ ਵਿਭੌ ਕਰ ਹੇਤ,**
**ਜੈਸੇ ਚੰਦ ਪ੍ਰਕਾਸ ਕਰਿ ਰਵਿ ਮੰਡਲ ਤੇਲੇਤ।**

ਮਿਤ੍ਰ ਮਿਤ੍ਰ ਦੇ ਕੰਮ ਲਈ ਹਿਤ ਕਰਕੇ ਪਦਾਰਥ ਦਿੰਦਾ ਹੈ, ਜਿਸਤ੍ਰਾਂ ਸੂਰਜ ਮੰਡਲ ਦੀਆਂ ਕਿਰਨਾ ਤੋਂ ਚੰਦ ਉਜਾਲਾ ਲੈਂਦਾ ਹੈ।

**ਬਿਰਹ ਪੀਰ ਬਿਆਕੁਲ ਸਮੇ ਆਯੋ ਪ੍ਰੀਤਮ ਗੇਹ,**
**ਜੈਸੇ ਆਵਤ ਭਾਗ ਤੇ ਆਗ ਲਗੀ ਪਰ ਮੇਹ।**

ਘਬਰਾਹਟ ਵੇਲੇ ਬਿਰਹ ਦੀ ਪੀੜ ਵਿਚ ਪ੍ਰੀਤਮ ਘਰ ਆ-ਯਾ,ਜਿਸਤ੍ਰਾਂ ਭਾਗਾਂ ਨਾਲ ਅੱਗ ਲਗਿਆਂ ਉਤੋਂ ਮੀਂਹ ਵਸ ਪਏ।

**ਜਹਿ ਸਨੇਹਿ ਤਹਿ ਰਹਿਤ ਹੈ ਭ੍ਰਮਤ ੨ ਮਨਿ ਆਇ, ਫਿਰਤ ਕਟੋਰੀ ਮੰਤ੍ਰ ਕੀ ਚੋਰੀ ਪਰ ਠਹਿ ਰਾਇ।**

ਜਿਥੇ ਹਿਤ ਹੁੰਦਾ ਹੈ ਫਿਰਦਿਆਂ ਫਿਰਦਿਆਂ ਮਨ ਉਥੇ ਹੀ ਆ ਟਿਕਦਾ ਹੈ ਮੰਤ੍ਰ ਦੀ ਕਟੋਰੀ ਫਿਰਦੀ ਫਿਰਦੀ ਚੋਰੀ ਦੇ ਮਾਲ ਪੁਰ ਆ ਠਹਰਦੀ ਹੈ।

ਨੋਟ-ਆਖਦੇ ਹਨ ਕਿ ਮੰਤ੍ਰਾਂ ਦ੍ਵਾਰੇ ਕਟੋਰੀ ਫਿਰਾਈ ਜਾਂਦੀ ਅਰ ਜਿਸ ਥਾਉਂ ਚੋਰੀ ਦਾ ਮਾਲ ਪਿਆ ਹੋਵੇ ਉਥੇ ਜਾ ਠਹਰਦੀ ਹੈ

ਪ੍ਰਾਨ ਪਿਆਰੇ ਕੇ ਦ੍ਰਸ ਹਿਯ ਤੇ ਬਢਤ ਹੁਲਾਸ,
ਫੈਲਤਿ ਲਗੈ ਬਿਯਾਰਕੇ ਜਿਉ ਫੂਲਨ ਕੀ ਵਾਸ।

ਪ੍ਰਾਨ ਪਿਯਾਰੇ ਦੇ ਦਰਸ਼ਨ ਨਾਲ ਦਿਲ ਵਿਚ ਖੁਸ਼ੀ ਵਧਦੀ ਹੈ, ਜਿਸਤ੍ਰਾਂ ਪੌਨ ਚਲਿਆਂ ਫੁਲਾਂ ਦੀ ਸੁਗੰਧੀ ਫੈਲਦੀ ਹੈ।

ਸੁਨਤਿ ਸ੍ਰਵਣ ਪਿਯ ਕੇ ਬਚਨ ਹਿਯ ਬਿਗਸੈ ਹਿਤ ਪਾਗ, ਜਿਉ ਕਦੰਬ ਬਰਸਾਤ ਮੈ ਫੂਲਤਿ ਬੂੰਦ ਨ ਲਾਗ।

ਪਤੀ ਦੇ ਬਚਨ ਸੁਨਦਿਆਂ ਹਿਰਦਾ ਹਿਤ ਨਾਲ ਮਿਲਕੇ ਪ੍ਰ-ਸੰਨ ਹੁੰਦਾ ਹੈ, ਜਿਸਤਰਾਂ ਬਰਸਾਤ ਵਿਚ ਬੂੰਦਾਂ ਲਗਣ ਨਾਲ ਕਦੰਬ ਫੁਲਦਾ ਹੈ।

## ਪਾਪ।

ਬ੍ਰਿਧਿ ਨ ਹ੍ਵੈ ਹੈ ਪਾਪ ਤੇ ਬ੍ਰਿਧਿ ਧਰਮ ਤੇ ਧਾਰ,
ਸੁਨਯੋ ਨ ਦੇਖਯੋ ਸਿੰਘਕੋ ਮ੍ਰਿਗ ਜੇਤੋ ਪ੍ਰਵਾਰ।

ਪਾਪ ਕਰਨ ਕਰਕੇ ਕੋਈ ਵਡਾ ਨਹੀਂ ਹੁੰਦਾ ਧਰਮ ਧਾਰਿਆਂ ਬੜਾ ਹੁੰਦਾ ਹੈ, ਸ਼ੇਰ ਦਾ ਹਰਨ ਜਿਤਨਾ ਪਰਵਾਰ ਨਾ ਸੁਨਿਆਂ ਨਾ ਦੇਖਿਆ ਹੈ।

## ਪੀੜਾ।

ਕੋ ਚਾਹੈ ਅਪਨੋਂ ਤਊ ਜਾਂ ਸੰਗਿ ਲਹਿਯੇ ਪੀਰ,
ਜੈਸੇ ਰੋਗੁ ਸਰੀਰ ਤੈ ਉਪਜਤ ਦਹਿਤ ਸਰੀਰ।

ਕੌਣ ਆਪਣੇ ਨੂੰ ਚਾਹੁੰਦਾ ਹੈ ਜਿਸਦੇ ਨਾਲ ਹੋਇਆਂ ਪੀੜ ਹੋਵੇ,

ਜਿਸ ਤਰਾਂ ਰੋਗ ਸ਼ਰੀਰੋਂ ਹੀ ਉਤਪਤ ਹੁੰਦਾ ਹੈ ਤੇ ਸ਼ਰੀਰ ਨੂੰ ਹੀ ਦੁਖ ਦਿੰਦਾ ਹੈ ਕੋਣ ਉਸਨੂੰ ਚਾਹੁੰਦਾ ਹੈ।

**ਜਦ੍ਯਪਿ ਅਪਨੌ ਹੋਇ ਤਉ ਦੁਖ ਮੈ ਕਰਤ ਨ ਸੀਰੁ, ਜਯੋਂ ਦੁਖਤੀ ਅੰਗੁਰੀ ਨਿਪਟ ਦੂਸਰੀ ਤਾਂਹਿ ਨ ਪੀਰ।**

ਭਾਂਵੇ ਆਪਣਾ ਹੀ ਹੋਵੇ ਤਦ ਬੀ ਦੁਖ ਵਿਚ ਸਹਾਈ ਨਹੀਂ ਹੋ ਸਕਦਾ, ਜਿਸ ਤਰਾਂ ਦੁਖ ਦੀ ਉਂਗਲੀ ਦੀ ਪੀੜ ਦੂਜੀ ਉਂਗਲ ਨੂੰ ਕਦੀ ਨਹੀਂ ਹੁੰਦੀ।

## ਪੰਡਤ।

**ਪੰਡਤੁ ਅਰੁ ਬਨਤਾ ਲਤਾ ਸੋਭਤ ਆਸਰੇ ਪਾਇ,**
**ਹੈ ਮਾਨਕ ਬਹੁਮੋਲਤਊਹੇਮ ਜਟਤ ਛਬਿਛਾਇ।**

ਪੰਡਤ, ਇਸਤ੍ਰੀ, ਅਰ ਵੇਲ ਆਸਰਾ ਪਾਕੇ ਸ਼ੋਭਦੇ ਹਨ, ਜਿਸਤਰਾਂ ਬਹੁਮੁਲ ਮਾਂਣਕ ਸੋਨੇ ਵਿਚ ਜੜਿਆਂ ਹੋਇਆ ਛਬ ਪਾਉਂਦਾ ਹੈ।

## ਬਹੁਤ ਸਿਧਾਪਨ।

**ਬਾਂਕੇ ਨਰ ਤੇ ਹੋਤਹੈਂ ਬੰਦਨੀਕ ਸਭ ਲੋਇ,**
**ਨਮਤੇ ਦੁਤੀਆ ਚੰਦ ਕੋ ਪੂਰਨ ਚੰਦ ਨ ਕੋਇ।**

ਟੇਢੇ ਆਦਮੀ ਸਭ ਲੋਕਾਂ ਦੇ ਪੂਜਨੀਯ ਹੋ ਜਾਂਦੇ ਹਨ, ਦੂਜ ਦੇ ਚੰਦ ਅਗੇ ਸਭ ਨਮਸਕਾਰ ਕਰਦੇ ਹਨ,ਪੂਰਨਮਾਸੀ ਦੇ ਅਗੇ ਨਹੀਂ ਕਰਦੇ।

# ਬਚਨ।

**ਬਿਨੁ ਸਵਾਰਥ ਕੈਸੇ ਸਹੇ ਕੋਊ ਕਹਤੁ ਕੁਬੈਨ,**
**ਲਾਤੁ ਦੀਏ ਬੁਚਕਾਰੀਯੇ ਜੌ ਹ੍ਵੈ ਦੂਧਨੀ ਧੈਨ।**

ਜੇ ਕੋਈ ਖੋਟੇ ਬਚਨ ਕਹੇ ਤਾਂ ਬਿਨਾ ਮਤਲਬ ਦੇ ਕੌਣ ਸਹਾਰ ਸਕਦਾ ਹੈ, ਦੁਧ ਦੇਣ ਵਾਲੀ ਗਊ ਜੇ ਲਤ ਬੀ ਮਾਰੇ ਤਦ ਬੀ ਉਸਨੂੰ ਬੁਚਕਾਰੀ ਦਾ ਹੈ।

**ਕਹੈਂ ਰਸੀਲੀ ਬਾਤਿ ਸੌਂ ਬਿਗਰੀ ਲੇਤਿ ਸੁਧਾਰ,**
**ਸਰਸ ਲੌਨ ਕੀਦਾਰੂ ਮੈਂ ਜਜੋ ਨਿੰਬੂ ਰਸੁ ਡਾਰਿ।**

ਰਸੀਲੀ ਗਲ ਕੀਤਿਆਂ ਵਿਗੜੀ ਹੋਈ ਸੁਧਰ ਜਾਂਦੀ ਹੈ, ਜਿਸਤ੍ਰਾਂ ਜਿਸ ਦਾਲ ਵਿਚ ਬਹੁਤਾ ਲੂਣ ਹੋਵੇ ਨਿੰਬੂ ਦਾ ਰਸ ਪਾਇਆਂ ਸੌਰ ਜਾਂਦੀ ਹੈ।

**ਭਲੇ ਬੁਰੇ ਸਬ ਏਕ ਸੇ ਜੌ ਲੌ ਬੋਲਤੁ ਨਾਂਹਿ,**
**ਜਾਂਨਿ ਪਰਤਿ ਹੈ ਕਾਕ ਪਿਕ ਰੁਤ ਬਸੰਤ ਕੈ ਮਾਂਹਿ।**

ਜਦ ਤੋੜੀ ਨਹੀਂ ਬੋਲਦੇ ਭਲੇ ਬੁਰੇ ਇਕੋ ਜਿਹੇ ਲਗਦੇ ਹਨ, ਜਿਸ ਤਰਾਂ ਕਾਂ ਤੇ ਕੋਇਲ ਬਸੰਤ ਰੁਤ ਵਿਚ ਜਾਣੇ ਜਾਂਦੇ ਹਨ।

**ਮਧੁਰ ਵਚਨ ਤੇ ਜਾਇ ਮਿਟਿ ਉਤਮ ਜਨ ਅਭਿਮਾਨ, ਤਨਕੁ ਸੀਤ ਜਲੁ ਕੇ ਮਿਲੈ ਜੈਸੇ ਦੂਧੁ ਉਫਾਨ।**

ਉਤਮ ਜਨਾਂ ਦਾ ਅਭਿਮਾਨ ਮਿਠੇ ਬਚਨ ਤੇ ਮਿਟ ਜਾਂਦਾ ਹੈ, ਜਿਸ ਤਰਾਂ ਉਛਲਿਆ ਹੋਇਆ ਦੁਧ ਥੋੜੇ ਸੀਤਲ ਜਲ ਮਿਲਿਆਂ ਬੈਠ ਜਾਂਦਾ ਹੈ।

**ਬਾਤੁ ਕਹਨ ਕੀ ਰੀਤਿ ਮੈਂ ਹੈ ਅੰਤਰੁ ਅਧਕਾਇ,**
**ਏਕ ਬਚਨੁ ਤੇ ਰਿਸੁ ਚਢੈ ਏਕ ਬਚਨੁ ਤੇ ਜਾਇ।**

ਬਾਤ ਕਹਨ ਵਿਚ ਬੀ ਬੜਾ ਫਰਕ ਹੁੰਦਾ ਹੈ, ਇਕ ਗਲ ਤੇ ਗੁਸਾ ਵਧ ਜਾਂਦਾ ਹੈ ਇਕ ਗਲ ਤੇ ਘਟ ਜਾਂਦਾ ਹੈ।

**ਦੋਖ ਸਹਤ ਨ ਪ੍ਰਕਾਸ਼ਿਯੈ ਜਦਪਿ ਜਥਾਰਥ ਬਾਤੁ, ਕਹੈ ਅੰਧ ਕੋ ਅੰਧ ਤੌ ਮਾਨੁ ਬੁਰੋ ਸਤਰਾਤ।**

ਚਾਹੇ ਗਲ ਠੀਕ ਬੀ ਹੋਵੇ ਤਦ ਬੀ ਦੋਖ ਨਾਲ ਨਹੀਂ ਕਹਨੀ ਚਾਹੀਏ, ਅੰਨ੍ਹੇ ਨੂੰ ਅੰਨ੍ਹਾਂ ਕਹੀਏ ਤਾਂ ਬੁਰਾ ਮੰਨਦਾ ਹੈ।

**ਭਲੇ ਲਗੈ ਕੋਊ ਕਹੋ ਸਬ ਕੋ ਹਿਤੁ ਕੇ ਬੈਨ, ਪੀਅ ਆਗਮ ਕੇ ਕਾਗ ਬਰ ਬਿਰੁਹਨਿ ਕੌ ਸੁਖ ਦੈਨ।**

ਕੋਈ ਕਹੇ ਸਭ ਨੂੰ ਹਿਤ ਦੇ ਬਚਨ ਅਛੇ ਲਗਦੇ ਹਨ, ਬਿਰਹਣ ਇਸਤ੍ਰੀ ਨੂੰ ਪਤੀ ਆਉਣ ਦੀ ਉਡੀਕ ਵਿਚ ਕਾਉਂ ਦੇ ਬਚਨ ਬੀ ਸੁਖਦਾਈ ਮਲੂਮ ਹੁੰਦੇ ਹਨ।

**ਕਰਿ ਬਿਗਰੀ ਸੁਧਰੈ ਬਚਹਿ ਜੈਸੇ ਬਨਕ ਬਿਸੇਖ, ਹੀਂਗ ਮਿਰੀ ਜੀਰੋ ਬਚਤ ਹਗ ਮਰ ਜਰ ਲਿਖ ਲੇਖ।**

ਹਥ ਦੀ ਵਿਗੜੀ ਹੋਈ ਚੀਜ ਬਚਨਾਂ ਕਰਕੇ ਸੁਧਰ ਜਾਂਦੀ ਹੈ, ਜਿਸ ਤਰਾਂ ਬਾਨੀਏ ਹਗ, ਮਰ, ਜਰ ਲਿਖੇ ਹੋਏ ਨੂੰ ਹਿੰਗ ਮਿਰੀ ਤੇ ਜੀਰਾ ਪੜ੍ਹਦੇ ਹਨ।

**ਸੁਨਿ ਮਨ ਸੁਥਿਰੁ ਕੁਬਾਤੁ ਤੈਂ ਕੈਸੈ ਰਾਖੈ ਕੋਇ,**
**ਜਲ ਪ੍ਰਤਿਬਿੰਬਤ ਬਾਤ ਬਸਿ ਥਿਰਿ ਹੂ ਚੰਚਲੁ ਹੋਇ।**

ਬੁਰੀ ਗਲ ਸੁਣਕੇ ਕਿਸ ਤਰਾਂ ਕੋਈ ਮਨ ਨੂੰ ਸਥਿਰ ਰਖ ਸਕਦਾ ਹੈ,ਪੌਣ ਚਲਿਆਂ ਜਲ ਦਾ ਸਥਿਰ ਪ੍ਰਤਿਬਿੰਬ ਹਿਲਜਾਂਦਾ ਹੈ।

**ਸਮਝੈ ਅਨਸਮਝੈ ਕਛੂ ਕਹਿਯੈ ਮੀਠੀ ਬਾਤੁ,**
**ਬਾਲਕੁ ਕੇ ਸੁਨ ਸੁਨਿ ਬਚਨੁ ਜੈਸੇ ਸਭਨ ਸੁਹਾਤ।**

ਕੋਈ ਸਮਝੇ ਅਥਵਾ ਨਾਂ ਸਮਝੇ ਮਿਠੀ ਗਲ ਕਰਨੀ ਚਾਹੀਏ, ਜਿਸ ਤਰਾਂ ਬਾਲਕ ਦੇ ਬਚਨ ਸੁਣਕੇ ਸਭ ਨੂੰ ਪਿਯਾਰੇ ਲਗਦੇ ਹਨ।

**ਭਲੇ ਭਲੀ ਹੀ ਕਹਤ ਹੈ ਪੈ ਨ ਕਹਤ ਹੈ ਦੋਖ,**
**ਸੂਰਦਾਸ ਕਹਿ ਅੰਧ ਕੋ ਉਪਜਾਵਤ ਸੰਤੋਖ।**

ਭਲੇ ਲੋਗ ਭਲੀ ਗਲ ਹੀ ਕਹਿੰਦੇ ਹਨ ਦੁਖਾਉਣ ਵਾਲੀ ਗਲ ਨਹੀ ਕਹਿੰਦੇ,ਅਨ੍ਹੇ ਨੂੰ ਸੂਰਦਾਸ ਆਖਣ ਨਾਲ ਪ੍ਰਸੰਨ ਕਰ ਦਿੰਦੇ ਹਨ।

**ਆਪੇ ਕਹਾ ਬਖਾਨਿਯੈ ਭਲੀ ਬੁਰੀ ਕੋ ਜੋਗ,**
**ਵੂਠੇ ਘਨ ਕੀ ਬਾਤ ਕੋ ਕਹਤ ਬਟਾਊ ਲੋਗ।**

ਆਪਣੀ ਜ਼ਬਾਨੀ ਆਪਣੀ ਭਲੀ ਬੁਰੀ ਗਲ ਕਰਣ ਦੀਕੀ ਲੋੜ ਹੈ, ਜਦ ਬਦਲ ਵਰ੍ਹਦਾ ਹੈ ਤਦ ਰਾਹੀ ਆਪੇ ਗਲਾਂ ਕਰਦੇ ਹਨ।

**ਸਭ ਕੈ ਆਗੇ ਹੋਇ ਕੈ ਕਬਹਿ ਨ ਕਰਯੈ ਬਾਤ,**
**ਸੁਧਰੈ ਕਾਜ ਸਮਾਨ ਫਲ ਬਿਗਰੈ ਗਾਰੀ ਖਾਤ।**

ਸਭ ਤੇ ਅਗੋਂ ਹੋ ਕੇ ਗਲ ਕਦੀ ਨਾਂ ਕਹੀਏ, ਜੇ ਸੁਧਰ ਜਾਵੇ ਤਾਂ ਸਮਾਂਨ ਗਲ ਨਹੀ ਤਾਂ ਗਾਲਾਂ ਪੈਂਦੀਆਂ ਹਨ।

**ਸਜਨ ਕੇ ਪ੍ਰਿਯ ਬਚਨ ਤੇ ਮਨਸੰਤਾਪਮਿਟਾਇ,**
**ਜੈਸੇ ਚੰਦਨ ਨੀਰ ਤੇ ਤਾਪਨ ਤਨ ਕੀ ਜਾਇ।**

ਸਜਨ ਦੇ ਪ੍ਰਿਯ ਬਚਨਾਂ ਤੇ ਮਨ ਦਾ ਸੰਤਾਪ ਮਿਟਜਾਂਦਾ ਹੈ, ਜਿਸ ਤਰਾਂ ਚੰਦਨ ਲਾਯਾਂ ਤਨ ਦੀ ਤਪਤ ਚਲੀ ਜਾਂਦੀ ਹੈ।

**ਸਜਨ ਬਚਨੁ ਦੁਰਜਨ ਬਚਨ ਅੰਤਰੁ ਬਹੁਤ ਲਖਾਇ, ਵੈਸਭਕੋਨੀਕੇਲਗੈਵੈਕਾਹੂਨਸੁਹਾਇ।**

ਸਜਨਾਂ ਦੇ ਤੇ ਦੁਰਜਨਾਂ ਦੇ ਬਚਨਾਂ ਵਿਚ ਬਹੁਤ ਫਰਕ ਹੈ, ਪਹਲੇ ਤਾਂ ਸਭਨੂੰ ਚੰਗੇ ਲਗਦੇ ਹਨ ਦੂਜੇ ਕਿਸੇ ਨੂੰ ਨਹੀ ਸੁਖਾਉਂਦੇ।

**ਕਹਿਯੇ ਸਭਾ ਸੁਹਾਵਤੇ ਮੁਖ ਤੇ ਬਚਨੁ ਪ੍ਰਕਾਸ਼,**
**ਬਿਨ ਸਮਝਨਿ ਸਿਸਪਾਲ ਸੋ ਬਚਨ ਨ ਕਿਯੋ ਬਿਨਾਸ।**

ਮੁਖ ਤੋਂ ਐਸੇ ਬਚਨਾਂ ਦਾ ਪ੍ਰਕਾਸ਼ ਕਰੀਏ ਜੋ ਸਭਾ ਨੂੰ ਸੁਖਾਉਨ, ਸਸਪਾਲ ਨੇ ਬਿਨਾ ਸਮਝੇ ਬਚਨ ਕੀਤੇ ਅਰ ਉਸ ਦਾ ਬਿਨਾਸ ਹੋਯਾ।

ਨੋਟ—ਜਦੋਂ ਪਾਂਡਵਾਂ ਨੇ ਯਗ ਕੀਤਾ— ਬੜੀ ਸਭਾ ਵਿਖੇ ਕ੍ਰਿਸ਼ਨ ਨੂੰ ਪ੍ਰਧਾਨ ਮੰਨਿਆ-ਉਸ ਸਮੇ ਈਰਖਾ ਦੇ ਮਾਰੇ ਸਸਪਾਲ ਨੇ ਕ੍ਰਿਸ਼ਨ ਦੀ ਅਨਾਦਰੀ ਦੀਆਂ ਟਈ ਅਯੋਗ ਬਾਤਾਂ ਕਹੀਆਂ ਕ੍ਰਿਸ਼ਨ ਨੇ ਕ੍ਰੋਧ ਵਿਚ ਚਕਰ ਨਾਲ ਉਸਦਾ ਸਿਰ ਵਢ ਦਿਤਾ।

**ਹਰਵੀ ਗਰਵੇ ਕੇ ਹੀਏ ਠਹਰਤ ਨਾਹੀਂ ਬਾਤੁ,**
**ਤੂੰਬੀ ਜਲ ਮੋ ਦਾਬੀਐਜਿਉਂ ਊਪਰਿਹੀ ਆਤ।**

ਭਾਰੇ ਗੌਰੇ ਆਦਮੀ ਤੁਛ ਗਲ ਨੂੰ ਦਿਲ ਵਿਚ ਨਹੀਂ ਧਾਰਦੇ,

ਜਿਸਤਰਾਂ ਤੂੰਬੀ ਜਲ ਵਿਚ ਦਬਿਆਂ ਉਤਾਂਹ ਹੀ ਆਉਂਦੀ ਹੈ ।

**ਸਨਮੁਖ ਮੀਠੀ ਬਾਤ ਕੋ ਕੋ ਚਾਹੇ ਕਟੁ ਬਾਤ,**
**ਚਾਖ ਦਾਖਕੇ ਸ੍ਵਾਦ ਕੋ ਕੌਨ ਨਮੋਰੀ ਖਾਤ ।**

ਮਿਠੀ ਗਲ ਦੇ ਸਾਮਨੇ ਕੌੜੀਕੋਈ ਗਲ ਪਸੰਦ ਕਰਦਾਹੈ? ਦਾਖ ਦਾ ਸ੍ਵਾਦ ਚਖ ਕੇ ਕੌਨ ਨਮੋਲੀ ਖਾਂਦਾ ਹੈ?

**ਰਸ ਕੀ ਕਥਾ ਸੁਨੀ ਨ ਜਿਹ ਕੂਰ ਕਥਾ ਕੀ ਚਾਹ।**
**ਜਿਨ ਦਾਖੈ ਚਾਖੀ ਨਹੀਂ ਮਿਸਟ ਨਮੋਰੀ ਤਾਂਹ।**

ਜਿਸ ਨੇ ਹਰੀ ਰਸ ਦੀ ਕਥਾ ਨਹੀ ਸੁਣੀ ਉਸਨੂ ਕੂੜ ਕਥਾਦੀ ਚਾਹਹੈ,ਜਿਸ ਨੇ ਦਾਖ ਨਹੀਂ ਚਖੀ ਉਸਨੂੰ ਨਿਮੋਲੀ ਹੀਮਿਸ੍ਰੀ ਹੈ।

**ਭਲੇ ਬੁਰੇ ਕੋ ਜਾਨਬੋ ਜਾਨ ਬਚਨ ਕੇ ਬੰਧ,**
**ਕਹਿਤ ਅੰਧ ਕੋ ਸੂਰ ਇਕ ਕਹਤ ਅੰਧ ਕੋ ਅੰਧ।**

ਬਚਨਾਂ ਦੁਵਾਰਾ ਭਲੇ ਬੁਰੇ ਦੀ ਪਹਛਾਨ ਹੋ ਜਾਂਦੀ ਹੈ,ਇਕ ਅੰਨੇ ਨੂ ਸੂਰਦਾਸ ਕਹਿੰਦੇ ਹਨ ਤੇ ਇਕ ਅੰਨੇ ਨੂੰ ਅੰਨਾ ਹੀ ਆਖਦੇਹਨ।

**ਪਰਖ ਬਚਨ ਤੇ ਦੋਖ ਹਿਤ ਕੋਮਲ ਬਚਨ ਸਮਾਜ,**
**ਰਜਕ ਪਛਾਰਯੋ ਕੂਬਰੀ ਰਾਖ ਲਈ ਬ੍ਰਿਜਰਾਜ।**

ਕਠੋਰ ਬਚਨਾਂ ਕਰਕੇ ਖਿਗਾੜ ਤੇ ਕੋਮਲ ਬਚਨਾਂ ਕਰਕੇ ਹਿਤ ਹੁੰਦਾ ਹੈ,ਕ੍ਰਿਸ਼ਨ ਨੇ ਧੋਬੀ ਨੂੰ ਪਛਾੜਿਯਾ ਅਰ ਕੁਬੜੀ ਨੂੰ ਰਖਲਿਆ।

ਨੋਟ-ਕ੍ਰਿਸ਼ਨ ਕੰਸ ਦੇ ਬੁਲਾਏ ਹੋਏ ਮਥਰਾ ਪਧਾਰੇ,ਸ਼ਹਰ ਵਿਖੇ ਸੈਲ ਕਰਦਿਆਂ ਇਕ ਧੋਬੀ ਮਿਲਿਆ ਜੋ ਰਾਜਾ ਕੰਸ ਦੇ ਕਪੜੇ ਧੋਕੇ ਲਿਆਉਂਦਾ ਸੀ. ਕ੍ਰਿਸ਼ਨ ਨੇ ਉਸ ਕੋਲੋਂ ਕਪੜੇ ਮੰਗੇ ਅਗੋਂ ਉਸਨੇ ਉਤ੍ਰ ਦਿਤਾ ਕਿ ਤੇਰੇ ਜਿਹੇ ਗੁਵਾਰ ਇਨਾਂ ਬਸਤ੍ਰਾਂ ਦੇ ਯੋਗ ਨਹੀਂ ਇਸ ਬਾਤ ਪਰ ਕ੍ਰਿਸ਼ਨ ਨੇ ਕੋਪ ਕੀਤਾ

ਅਰ ਧੋਬੀ ਨੂੰ ਪਛਾੜਿਆ ਉਸੀ ਸਮੇ ਕੁਬੜੀ ਚੰਦਨ ਆਦਿਕ ਸੁਗੰਧੀ ਚੀਜਾਂ ਰਾਜਾ ਕੰਸ ਵਾਸਤੇ ਲਿਆ ਰਹੀ ਸੀ, ਕ੍ਰਿਸ਼ਨ ਨੇ ਉਸਨੂੰ ਕਿਹਾ ਕਿ ਸਾਡੀ ਭੇਟਾ ਕਰ, ਕੁਬੜੀ ਨੇ ਧੰਨ ਭਾਗ ਸਮਝ ਕੇ ਫੁਲਾਂ ਦੀਆਂ ਮਾਲਾਂ ਚੜ੍ਹਾਈਆਂ ਅਰ ਤਿਲਕ ਲਗਾਯਾ, ਕ੍ਰਿਸ਼ਨ ਪ੍ਰਸੰਨ ਹੋ ਗਏ।

**ਜੋ ਜਾਂਕੇ ਹਿਤ ਕੀ ਕਹਿਤ ਸੋ ਤਾਂਕੋ ਅਭਿਰਾਮ, ਪਿਯ ਆਗਮ ਭਾਖੀ ਭਲੋ ਬਾਯਸ; ਪਿਕ ਕਿਹ ਕਾਮ।**

ਜੋ ਜਿਸ ਨੂੰ ਹਿਤ ਦੀ ਗਲ ਕਹੇ ਸੋ ਉਸਨੂੰ ਪਿਯਾਰੀ ਲਗਦੀ ਹੈ, ਪਤੀ ਦੇ ਆਉਣ ਦਾ ਹਾਲ ਕਾਉਂਦੇ ਮੂੰਹੋਂ ਚੰਗਾ ਹੈ, ਕੋਇਲ ਕਿਸ ਕੰਮ।

**ਕੋਊ ਹ੍ਵੈ ਹਿਤ ਕੀ ਕਹੈ ਹ੍ਵੈ ਤਾਂਹੀ ਸੋ ਹੇਤ, ਸਬੈ ਉਡਾਵਤ ਕਾਗ ਕੋ ਪੈ ਬਿਰਹਨਿ ਬਲਿ ਲੇਤਿ।**

ਕੋਈ ਹੋਵੇ ਜੋ ਹਿਤ ਦੀ ਗਲ ਕਰੇ ਉਸੀ ਨਾਲ ਹਿਤ ਹੁੰਦਾ ਹੈ, ਸਾਰੇ ਕਾਂ ਨੂੰ ਉਡਾਉਂਦੇ ਹਨ ਪਰ ਬਿਰਹਣੀ ਬਲਹਾਰ ਜਾਂਦੀ ਹੈ।

## ਬਡੇ—ਬਡਾਈ।

**ਹੋਛੇ ਨਰ ਪੈ ਬਡਨ ਕੋ ਕਬਹੂ ਬੁਰਾ ਨ ਹੋਇ, ਫੂਸ ਆਗ ਕਰ ਨਾ ਸਕੈ ਤਪਤ ਉਦਧਿ ਕੋ ਤੋਇ।**

ਹੋਛੇ ਆਦਮੀਆਂ ਕੋਲੋਂ ਵਡਿਆਂ ਦਾ ਕਦੇ ਬੁਰਾ ਨਹੀਂ ਹੁੰਦਾ, ਸਮੁੰਦਰ ਦੇ ਪਾਣੀ ਨੂੰ ਫੂਸ ਦੀ ਅਗ ਤਤਿਆਂ ਨਹੀਂ ਕਰਸਕਦੀ।

**ਦ੍ਵੈ ਹੀ ਗਤ ਹੈ ਬਡਨ ਕੀ ਕੁਸਮਮਾਲਤੀਭਾਇ,**

**ਕੈ ਸਭ ਕੇ ਸਿਰੁਪਰਰਹੈ ਕੈਬਨੁਮਾਝ ਬਿਲਾਇ।**

ਮਾਲਤੀ ਫੁਲ ਦੀ ਤਰਾਂ ਵਡਿਆਂ ਦੀਆਂ ਦੋ ਹਾਲਤਾਂ ਹੁੰਦੀਆਂ ਹਨ, ਯਾ ਤਾਂ ਸਭ ਦੇ ਸਿਰ ਪੁਰ ਰਹਿੰਦੇ ਹਨ ਯਾ ਬਨ ਵਿਚ ਕੁਮਲਾ ਜਾਂਦੇ ਹਨ।

**ਕੋਊ ਕਹੈ ਨਾ ਜਾਨਿਐ ਜੋਤਿ ਵੰਤਿ ਜੋ ਕੋਇ,**
**ਹਾਥ ਦੀਆ ਲੈ ਦੇਖੀਐ ਐਸੀ ਆਗ ਨ ਹੋਇ।**

ਜੋ ਜੋਤਵੰਤ ਹੁੰਦੇ ਹਨ ਓਹ ਕਿਸੇ ਦੇ ਕਹੇ ਤੇ ਨਹੀਂ ਜਾਣੇ ਜਾਂਦੇ, ਐਸੀ ਅਗ ਨਹੀਂ ਜੋ ਹਥ ਵਿਚ ਦੀਵਾ ਲੈਕੇ ਦੇਖਣੀ ਪਵੇ।

**ਬਡੇ ਬਡਨ ਕੋ ਬਿਪਤਿ ਤੇ ਨਿਸਚੇ ਲੇਤ ਨਿਕਾਰ,**
**ਜਿਉਂ ਹਾਥੀ ਕੋ ਕੀਚ ਤੇ ਹਾਥੀ ਲੇਤ ਨਿਕਾਰੁ।**

ਬਡੇ ਹੀ ਬਡਿਆਂ ਨੂੰ ਵਿਪਦਾ ਵਿਚੋਂ ਨਿਸਚਯ ਕਢ ਲੈਂਦੇ ਹਨ, ਜਿਸਤਰਾਂ ਚਿਕੜ ਵਿਚੋਂ ਹਾਥੀ ਹਾਥੀ ਨੂੰ ਕਢ ਲੈਂਦਾ ਹੈ।

**ਬਡੇ ਕਸ਼ਟ ਹੂ ਜੇ ਬਡੇ ਕਰੈਂ ਉਚਤ ਹੀ ਕਾਜ,**
**ਸਯਾਲ ਨਿਕਟ ਹੀਤ ਜਬਨੈ ਸਿੰਘ ਹਨੇ ਗਜਰਾਜ।**

ਬਹੁਤ ਕਸ਼ਟ ਵੇਲੇ ਬੀ ਵਡੇ ਉਚਤ ਕੰਮ ਹੀ ਕਰਨਗੇ, ਬਨ ਵਿਖੇ ਪਾਸ ਦੇ ਗਿਦੜ ਨੂੰ ਛਡ ਕੇ ਸ਼ੇਰ ਹਾਥੀ ਨੂੰ ਹੀ ਮਾਰਦਾ ਹੈ।

**ਬਡੇ ਬਡੇ ਸੇ ਰਿਸ ਕਰੈ ਛੋਟੇ ਸੇ ਨ ਰਿਸਾਇ, ਤ-**
**ਰੁ ਕਠੋਰ ਡਾਰੇ ਪਵਨ ਕੋਮਲ ਤ੍ਰਿਣ ਬਚ ਜਾਇ।**

ਵਡੇ ਵਡਿਆਂ ਨਾਲ ਹੀ ਖਹਿੰਦੇ ਹਨ ਛੋਟਿਆਂ ਨਾਲ ਨਹੀਂ, ਪੌਣ ਕਠੋਰ ਬ੍ਰਿਛ ਨੂੰ ਹੀ ਗਿਰਾਉਂਦੀ ਹੈ ਕੋਮਲ ਘਾਹ ਬਚ ਜਾਂਦਾ ਹੈ।

**ਸਭ ਹੀ ਕੁਲ ਮੈ ਹੋਤ ਹੈ ਏਕ ੨ ਸਿਰਦਾਰ, ਗਜ**

**ਐਰਾਪਤਿ ਸੁਰ ਸੁਰਿੰਦ ਤਰਵਰ ਮੈ ਮੰਦਾਰ ।**

ਸਭ ਕੁਲ ਵਿਚ ਇਕ ਸਰਦਾਰ ਹੁੰਦਾ ਹੈ ਹਾਥੀਆਂ ਵਿਚ ਐਰਾਂ-ਪਤੀ ਦੇਵਤਿਆਂ ਵਿਚ ਇੰਦਰ ਤੇ ਬ੍ਰਿਛਾਂ ਵਿਖੇ ਕਲਪ ਬ੍ਰਿਛ ।

**ਨੀਤਅਨੀਤ ਬਡੇ ਸਹੈ ਰਿਸਭਰ ਦੇਤਿ ਨ ਗਾਰਿ, ਭ੍ਰਿਗੁ ਉਰ ਦੀਨੀ ਲਾਤ ਕੀ ਕੀਨੀ ਹਰਿ ਮਨਿ-ਹਾਰਿ ।**

ਵਡੇ ਅਨੀਤ ਬੀ ਸਹਾਰ ਲੈਂਦੇ ਹਨ ਅਰ ਗੁਸਾ ਕਰਕੇ ਗਾਲ ਨਹੀਂ ਕਢਦੇ,ਭ੍ਰਿਗੁ ਨੇ ਵਿਸਨੂੰ ਦੀ ਛਾਤੀ ਵਿਚ ਲਤਮਾਰੀ ਪਰ ਵਿਸਨੂੰ ਨੇ ਉਲਟਾ ਉਸਦਾ ਆਦਰ ਕੀਤਾ ।

ਨੋਟ–ਇਕ ਸਮੇ ਰਿਖੀਆਂ ਨੇ ਗੁਰਮਤਾਕੀਤਾ-ਕਿ ਦੇਵਤਿਆਂ ਦੀ ਪ੍ਰੀਖਿਆ ਕਰੀਏ ਕਿ ਪੂਜਨੇ ਯੋਗ ਕੌਨ ਹੈ ਇਕ ਰਿਖੀ ਭ੍ਰਿਗੂ ਨਾਮੇ ਇਸ ਕੰਮ ਲਈ ਉਦਿਤ ਹੋਇਆ-ਪਹਿਲੇ ਬ੍ਰਹਮਾ ਫਿਰ ਸ਼ਿਵ ਪਾਸ ਗਿਆ ਪਰ ਉਨਾਂ ਨੇ ਇਸਦੇ ਨਮਸਕਾਰ ਨਾਂ ਕਰਨ ਕਰਕੇ ਇਸਦੀ ਨਿਰਾਦਰੀ ਕੀਤੀ ਉਪਰੰਤ ਭ੍ਰਿਗੁ ਵਿਸ਼ਨੂ ਕੋਲ ਗਿਆ-ਜੋ ਉਸਵੇਲੇ ਸੇਜਾ ਪੁਰ ਬਿਰਾਜਮਾਨ ਸਨ,ਜਾਂਦਿਆਂ ਹੀ ਉਸਨੇ ਇਕ ਲਤ ਉਨ੍ਹਾਂ ਦੀ ਵਖੀ ਵਿਚ ਮਾਰੀ ਤਾਂ ਵਿਸ਼ਨੂ ਨੇ ਉਸਦੇ ਚਰਨ ਪਕੜੇ ਅਰ ਕਿਹਾ ਕਿ ਮੇਰੇ ਕਠੋਰ ਸਰੀਰ ਨਾਲ ਕੋਮਲ ਚਰਨਾਂ ਨੂੰ ਸਪਰਸ ਕਰਕੇ ਖੇਦ ਹੋਇਆ ਹੋਵੇਗਾ,ਖਿਮਾ ਕਰਨੀ,ਭ੍ਰਿਗੂ ਵਿਸ਼ਨੂ ਦੇ ਚਰਨਾਂ ਪੁਰ ਢੈ ਪਿਆ ਅਰ ਕਿਹਾ ਕਿ ਯਥਾਰਥ ਆਪ ਪੂਜਨੀਯ ਹੋ ।

**ਅਤ ਉਦਾਰਤਾ ਬਡਨ ਕੀ ਕਹਿ ਲੌ ਬਰਨੈ ਕੋਇ,ਚਾਤ੍ਰਿਕ ਚਾਹਤ ਤਨਕ ਘਨ ਬਰਖਿ ਭਰੇ ਮਹਿ ਤੋਇ ।**

ਵਡਿਆਈ ਦੀ ਉਦਾਰਤਾ ਕਿਥੋਂ ਤੋੜੀ ਕੋਈ ਵਰਨਣ ਕਰੇ ਚਾਤ੍ਰਿਕ ਤਾਂ ਥੋੜਾ ਜਲ ਚਾਹੁੰਦਾ ਹੈ ਪਰ ਬਦਲ ਵਰਖਾ ਨਾਲ ਜਲ ਥਲ ਭਰ ਦੇਂਦਾ ਹੈ।

**ਬਡੇਨ ਪੈ ਜਾਰੋ ਭਲੋ ਜਦਪ੍ਰ ਹੋਤਿ ਅਪਿਮਾਨੁ,**
**ਗਿਰਤ ਦੰਤ ਗਜ ਦਾੜ ਤੈ ਗਜ ਕੇ ਤਊ ਬਖਾਨ।**

ਚਾਹੇ ਅਪਮਾਨ ਬੀ ਹੋਵੇ ਤਾਂ ਬੀ ਵਡਿਆਂ ਕੋਲ ਜਾਣਾ ਚੰਗਾ ਹੈ,ਹਾਥੀ ਦੀ ਦਾੜ ਤੇ ਦੰਦ ਡਿਗੇ ਹੋਏ ਬੀ ਹਾਥੀ ਦੇ ਅਖਾਉਣਗੇ।

**ਛੋਟੇ ਨਰੁ ਤੈ ਰਹਤੁ ਹੈ ਸੋਭਾ ਯੁਤ ਸਿਰਤਾਜ,**
**ਨਿਰਮਲ ਰਾਖੈ ਚਾਂਦਨੀ ਜੈਸੈ ਪਾਯਨਦਾਜ।**

ਛੋਟੇ ਆਦਮੀਆਂ ਕਰਕੇ ਵਡਿਆਂ ਦੀ ਸੋਭਾ ਹੋ ਜਾਂਦੀ ਹੈ, ਜਿਸਤ੍ਰਾਂ ਪਾਏ ਦਾਨ ਚਾਂਦਨੀ ਨੂੰ ਸਵਛ ਰਖਦਾ ਹੈ।

**ਬਡੇ ਨ ਲੋਪੈ ਲਾਜ ਕੁਲ ਲੋਪੈ ਨੀਚੁ ਅਧੀਰ,**
**ਉਦਧਿ ਰਹੈ ਮ੍ਰਯਾਦ ਮੈਂ ਬਹੈ ਉਲਟ ਨਦ ਨੀਰ।**

ਵਡੇ ਕੁਲ ਦੀ ਲਾਜ ਨੂੰ ਨਹੀਂ ਗੁਆਉਂਦੇ, ਨੀਚ ਤੇ ਅਧੀਰ ਪੁਰਖ ਗੁਵਾ ਦਿੰਦੇ ਹਨ, ਸਮੁੰਦਰ ਮ੍ਰਿਯਾਦਾ ਵਿਚ ਰਹਿੰਦਾ ਹੈ ਤੇ ਨਦੀਆਂ ਬਹੁਤ ਪਾਣੀ ਆਯਾਂ ਉਲਟ ਵਗਦੀਆਂ ਹਨ।

**ਤਿਨਕੈ ਕਾਰਜਿ ਹੋਤਿ ਹੈ ਜਿਨਕੇ ਬਡੇ ਸਹਾਇ,**
**ਕ੍ਰਿਸ਼ਨਪਖਜਪਾਂਡਵਜਈਕੌਰਵਗਏਬਿਲਾਇ।**

ਜਿਨ੍ਹਾਂ ਦੇ ਸਹਾਈ ਵਡੇ ਹੁੰਦੇ ਹਨ ਉਨ੍ਹਾਂ ਦੇ ਕੰਮ ਸਵਰ ਜਾਂਦੇ ਹਨ, ਪਾਡਵਾਂ ਦੇ ਪਖ ਵਿਚ ਕ੍ਰਿਸ਼ਨ ਸਨ ਉਹ ਜਿਤ ਗਏ ਤੇ ਕੌਰਵ ਹਾਰ ਗਏ।

**ਲਘੁ ਮਿਲਿਵੇ ਗਰਵੇ ਜਦਪਿ ਬਡੇ ਲਏ ਕੁਛ ਨਾਹਿ, ਗਿਰਵਰੁ ਆਨੇ ਕਪਨ ਕੇ ਜਯੋਂ ਮਕ ਰਾਲਨ ਮਾਂਹਿ ।**

ਛੋਟਿਆਂ ਨਾਲ ਮਿਲਿਆਂ ਵਡਿਆਂ ਦੀ ਕੁਛ ਵਡਿਆਈ ਨਹੀਂ ਹੁੰਦੀ, ਬਾਂਦਰਾਂ ਦੇ ਸਮੁੰਦਰ ਵਿਚ ਪਹਾੜ ਲਿਆਉਣ ਨਾਲ ਪਹਾੜਾਂ ਦੀ ਵਡਿਆਈ ਨਹੀਂ ਹੈ।

**ਬੁਰੀ ਕਰੈ ਪਰਿ ਜੋ ਬਡੇ ਭਲੀ ਕਰੈ ਚਿਤ ਧਾਰਿ, ਜੈਸੇ ਦਧਿ ਬਾਂਧ ਜੋਤਉ ਕਪਿ ਦਲ ਦਯੋ ਉਤਾਰਿ।**

ਬੁਰਾ ਕੀਤਿਆਂ ਬੀ ਵਡੇ ਹਿਤ ਰਖਕੇ ਭਲਾਈ ਕਰਦੇ ਹਨ, ਜਿਸਤਰਾਂ ਬਾਂਦਰਾਂ ਨੇ ਸਮੁਦ੍ਰ ਨੂੰ ਬਧਾ ਪਰ ਉਸਨੇ ਉਨਾਂ ਨੂੰ ਪਾਰ ਲੰਘਾਯਾ।

**ਬਡੇ ਬਡੇ ਈ ਕਾਮ ਕਰਿ ਆਪ ਸਿਹਾਵਤਿ ਨਾਂਹ, ਜਯੋਂ ਜਸ ਉਤ੍ਰ ਕੋ ਦਯੋ ਪਥ ਬਿਰਾਟ ਕੈ ਮਾਹਿ।**

ਵਡੇ ਵਡਾ ਕੰਮ ਕਰਕੇ ਆਪ ਜਸ ਨਹੀਂ ਲੈਂਦੇ, ਅਰਜਨ ਨੇ ਬਿਰਾਟ ਨਗਰੀ ਵਿਚ ਵਿਜਯ ਦਾ ਜਸ ਬਿਰਾਟ ਰਾਜੇ ਦੇ ਪੁਤ੍ਰ 'ਉਤ੍ਰ' ਨਾਮੇ ਨੂੰ ਦਿਤਾ।

**ਬਡੇ ਬਚਨ ਪਲਟੈ ਨਹੀਂ ਕਹਿ ਨਿਰਬਾਹੈਂ ਧੀਰ, ਕੀਯੋ ਬਿਭੀਖਣ ਲੰਕਪਤਿ ਪਾਇ ਬਿਜੈ ਰਘੁ ਬੀਰ ।**

ਵਡਿਆਂ ਦੇ ਬਚਨ ਪਲਟਦੇ ਨਹੀਂ ਆਖਕੇ ਧੀਰਜ ਨਾਲ ਨਿਬਾਹ ਕਰਦੇ ਹਨ, ਰਾਮ ਜੀ ਨੇ ਲੰਕਾ ਫਤੇ ਕਰਕੇ ਬਿਭੀਛਣ ਨੂੰ

ਰਾਜ ਤਿਲਕ ਦੇਣ ਨਾਲ ਬਚਨ ਪਾਲ ਦਿਤਾ।

**ਮਾਰ ਬਡੇ ਕੀ ਹਾਰ ਹੈ ਨਿਬਲ ਨ ਜਾਨੋ ਤਾਸੁ,**
**ਬਿਮੁਖ ਹੋਇ ਹਰਿ ਜਜੋਂ ਕਿਯੋ ਕਾਲਜਮਨ ਕੋ ਨਾਸ।**

ਵਡੇ ਦੀ ਹਾਰ ਬੀ ਮਾਰ ਦੇ ਤੁਲ ਹੈ ਉਸਨੂੰ ਨਿਰਬਲ ਨਾ ਸਮਝੋ,ਕ੍ਰਿਸ਼ਨ ਨੇ ਨਸਕੇ ਕਾਲ ਜਮਨ ਦਾ ਨਾਸ ਕੀਤਾ ਸੀ।

ਕ੍ਰਿਸ਼ਨ ਅਰ ਜਰਾਸਿੰਧ ਦੀ ਲੜਾਈ ਵਿਚ ਕਾਲਜਮਨ ਜਰਾ ਸਿੰਧ ਦਾ ਸਹਾਈ ਹੋਕੇ ਆਯਾ ਅਰ ਕ੍ਰਿਸ਼ਨ ਭਜ ਗਿਆ, ਉਸ ਦਿਸ਼ਾ ਵਿਚ ਕ੍ਰਿਸ਼ਨ ਨੇ ਆਪਣਾ ਕਪੜਾ ਰਾਜਾਮੁਚਕੰਦ ਸੁਤੇ ਹੋਏ ਉਪਰ ਪਾ ਦਿਤਾ ਅਰ ਆਪ ਕਿਨਾਰੇ ਹੋਇਆ ਕਾਲਜਮਨ ਨੇ ਕਪੜਾ ਵੇਖਕੇ ਵਿਚਾਰਿਆ ਕਿ ਇਹ ਕ੍ਰਿਸ਼ਨ ਸੁਤਾ ਪਿਆ ਹੈ ਉਸਨੂੰ ਲਤ ਮਾਰੀ ਉਪਰੰਤ ਮੁਚਕੰਦ ਨੇ ਕਾਲ ਜਮਨ ਨੂੰ ਮਾਰ ਸਿਟਿਆ।

**ਮਾਤੁ ਪਿਤਾ ਕੇ ਪਖਜ ਤੇ ਪੁਰਖੈ ਪ੍ਰਗਟ ਪ੍ਰਭਾਵ,**
**ਜਾਮਦਿਗਨਮੈਂ ਦੇਖਿਯੇ ਸਮ ਰਸੁ ਬੀਰ ਸੁਭਾਵ।**

ਮਾਂ ਪਿਉ ਦੇ ਪਖ ਤੋਂ ਆਦਮੀ ਦੀ ਵਡਿਆਈ ਪ੍ਰਗਟ ਹੁੰਦੀ ਹੈ, ਦੇਖੋ ਪਰਸਰਾਮ ਦੇ ਸੁਭਾਉ ਵਿਚ ਸਾਂਤੀ ਤੇ ਬੀਰ ਰਸ ਦੋਵੇਂ ਸਨ।

ਨੋਟ–ਪਰਸਰਾਮ ਦਾ ਪਿਤਾ ਜਮਦਿਘਨ 'ਰਿਖੀ ਅਰ ਮਾਤਾ ਰਾਜਪੁਤ੍ਰੀ ਸੀ,ਪੁਤ੍ਰ ਵਿਚ ਪਿਤਾ ਵਲੋਂ ਸ਼ਾਂਤ ਰਸ ਤੇ ਮਾਤਾ ਵਲੋਂ ਬੀਰ ਰਸ ਉਪਜਿਆ, ਜਿਸਨੇ ਖ੍ਯਤ੍ਰੀ ਕੁਲ ਦਾ ਨਾਸ਼ ਕੀਤਾ।

## ਬਲ–ਬਲਵਾਨ।

**ਜਾਸੋਂ ਪਰਚੋ ਹੋਇ ਸੋ ਪਾਵੇ ਤਿਹ ਅਨੁਮਾਂਨ,**

**ਰੁਪਏ ਕੋ ਖੋਟਾ ਖਰਾ ਕੈਸੇ ਕਹੇ ਅਜਾਨ।**

ਜਿਸਨੂੰ ਜਿਸ ਚੀਜ ਦੀ ਪਰਖ ਹੋਵੇ ਉਹੀ ਉਸਦਾ ਹਾਲ ਜਾਣਦਾ ਹੈ, ਅਨ ਜਾਨ ਆਦਮੀ ਕਿਸਤਰਾਂ ਰੁਪਏ ਨੂੰ ਖੋਟਾ ਖਰਾ ਕਹ ਸਕਦਾ ਹੈ।

**ਵਡੇ ਵਡਨ ਕੋ ਦੁਖ ਹਰਤ ਪੈ ਨ ਨੀਰ ਧਹ ਖਾਪ, ਘਨ ਮੇਟਤ ਪੈ ਨਹਿ ਸਰਤ ਗਿਰਵਰ ਗ੍ਰੀਖਮ ਤਾਪ।**

ਵਡੇ ਵਡਿਆਂ ਦੇ ਦੁਖ ਦੂਰ ਕਰਦੇ ਹਨ ਛੋਟੇ ਨਹੀਂ ਹਟਾ ਸਕਦੇ, ਪਹਾੜ ਦੀ ਜੇਠ ਹਾੜ ਦੀ ਗਰਮੀ ਬਦਲ ਹੀ ਮੇਟ ਸਕਦੇ ਹਨ ਨਦੀ ਨਹੀਂ।

**ਸਬੈ ਸਹਾਯਕ ਸਬਲ ਕੇ ਕੋਊ ਨ ਨਿਬਲ ਸਹਾਯ, ਪਵਨ ਜਗਾਵਤ ਆਗ ਕੋ ਦੀਪਹਿ ਦੇਤੁ ਬੁਝਾਇ।**

ਸਭ ਸਮਰਥਾ ਵਾਲੇ ਦੇ ਸਹਾਈ ਹਨ ਨਿਰਬਲ ਦਾ ਕੋਈ ਨਹੀਂ ਪੌਣ ਅਗ ਨੂੰ ਤਾਂ ਬਾਲਦੀ ਹੈ ਤੇ ਦੀਵੇ ਨੂੰ ਬੁਝਾ ਦਿੰਦੀ ਹੈ।

**ਕਛੂ ਬਸਾਲ ਨ ਸਬਲ ਸੌ ਚਲ ਨਿਬਲਨ ਸੌ ਜੋਰ, ਸਕੈ ਨ ਅਚਲ ਉਖਾਰ ਤਰੁ ਡਾਰਤ ਪਵਨ ਝਕੋਰ।**

ਬਲੀ ਨਾਲ ਜੋਰ ਨਹੀਂ ਚਲਦਾ ਨਿਰਬਲ ਨਾਲ ਚਲਦਾ ਹੈ, ਪੌਣ ਦਾ ਝੋਲਾ ਪਹਾੜ ਨੂੰ ਨਹੀਂ ਉਖਾੜ ਸਕਦਾ ਤੇ ਬ੍ਰਿਛ ਨੂੰ ਪੁਟ ਸੁਟਦਾ ਹੈ।

**ਹਰਤ ਦੈਵ ਹੂੰ ਤਜ ਸਬਲ ਦੁਰਬਲ ਹੀ ਕੇ ਪ੍ਰਾਨ, ਬਾਘ ਸਿੰਘ ਕੌ ਛਾਡਿਕੈ ਦੇਤ ਛਾਂਗਿ ਬਲਿਦਾਨੁ ।**

ਬਲੀਆਂ ਨੂੰ ਛਡਕੇ ਨਿਰਬਲਾਂ ਦੇ ਪ੍ਰਾਂਨਹੀ ਲੋਕ ਲੈਂਦੇ ਹਨ, ਸ਼ੇਰ ਤੇਬਘਿਆੜ ਨੂੰ ਛਡਕੇ ਲੋਕ ਬਕਰੇ ਦਾ ਹੀ ਬਲੀਦਾਨ ਕਰਦੇ ਹਨ ।

**ਜੋਰੁ ਨ ਪਹੁਚੈ ਨਿਬਲ ਸੌ ਜੌ ਪੈ ਸਬਲ ਸਹਾਯ, ਭੌਂਡਰ ਕੀ ਫਾਨੂਸ ਕੌ ਦੀਪ ਨ ਬਾਤੁ ਬੁਝਾਇ ।**

ਉਸ ਨਿਰਬਲ ਨਾਲ ਜੋਰ ਨਹੀਂ ਚਲਦਾ ਜਿਸਦਾ ਸਹਾਈ ਬਲ-ਵਾਨਹੋਵੇ, ਅਬਰਕ ਦੇ ਫਲੂਸ ਦੇ ਦੀਵੇ ਨੂੰ ਪੌਣ ਨਹੀਂ ਬੁਝਾਉਂਦੀ।

**ਸਭੈ ਧਿਕਾਵਤ ਨਿਬਲ ਕੌ ਸਬਲ ਪੁਰਾਤਨ ਪਾਠ, ਡਾਰੈ ਜਾਰ ਬਹਾਇ ਦੈ ਅਨਿਲ. ਅਨੁਲ ਜਲੁ ਕਾਠ।**

ਇਹ ਪੁਰਾਣਾ ਅਖਾਣਹੈਕਿ ਸਭ ਬਲਵਾਨ ਨਿਰਬਲ ਨੂੰ ਧਕੇਲ-ਦੇ ਹਨ, ਪੌਣ ਅਗ,ਤੇ ਜਲ ਕ੍ਰਮ ਨਾਲ ਕਾਠ ਨੂੰ ਸਿਟਦੇ ਸਾੜਦੇ ਤੇ ਰੋੜ੍ਹ ਦਿੰਦੇ ਹਨ।

**ਛਾਡ ਸਬਲਅਰ ਨਿਬਲਕੀ ਕਬਹੂੰ ਨਗਹਿਯੇ ਓਟ, ਜੈਸੇ ਟੂਟੀ ਡਾਰ ਕੋ ਲਗੈ ਬਿਲੰਬੇ ਚੋਟ।**

ਸਬਲ ਨੂੰ ਛਡਕੇ ਨਿਰਬਲ ਦਾ ਆਸਰਾ ਨਾ ਲੋ, ਜਿਸਤ੍ਰਾਂਟੁਟੀ

ਹੋਈ ਟਾਹਣ ਨਾਲ ਲਮਕਿਆਂ ਸਦ ਲਗਦੀ ਹੈ।

**ਜੋ ਜਿਹ ਕਾਰਜਿ ਮੈਂ ਕੁਸਲ ਸੋ ਤਿਹ ਭੇਦ ਪ੍ਰਬੀਨ, ਨਦਿ ਪ੍ਰਵਾਹ ਮੈ ਗਜ ਵਹੈ ਚਢੈ ਉਲਟ ਲਘੁ ਮੀਨ।**

ਜੋ ਜਿਸ ਕੰਮ ਵਿਚ ਸਮਰਥ ਹੈ ਉਹ ਉਸਦੇ ਭੇਤ ਭੀ ਚੰਗੀ ਤਰਾਂ ਜਾਣਦਾ ਹੈ, ਨਦੀ ਵਿਚ ਹੜ ਆਇਆਂ ਹਾਥੀ ਰੁੜ ਜਾਂਦਾ ਹੈ ਤੇ ਛੋਟੀ ਮਛੀ ਉਲਟਿਆਂ (ਚੜ੍ਹਾਉ ਦੇ ਰੁਖ) ਚੜ ਜਾਂਦੀ ਹੈ।

**ਰਹੇ ਪ੍ਰਜਾ ਧਨ ਜਤਨ ਸੇ ਜਿਹਵਾ ਕੀ ਤਰੁਵਾਰ, ਸੋ ਫਲ ਕੋਊ ਨ ਲੈ ਸਕੇ ਜਹਾਂ ਕਟੀਲੀ ਵਾਰ।**

ਜਿਸ ਰਾਜਾ ਦੀ ਤਲਵਾਰ ਵਿਚ ਜੋਰ ਹੈ ਉਸਦੀ ਪ੍ਰਜਾ ਧਨਵਾਨ ਹੁੰਦੀ ਹੈ, ਜਿਥੇ ਕੰਡਿਆਂ ਦੀ ਵਾੜ ਹੋਵੇ ਉਥੇ ਫਲ ਕੋਈ ਨਹੀਂ ਲੈ ਸਕਦਾ।

**ਨਿਵਲ ਸਵਲ ਕੇ ਪਖਜ ਤੇ ਸਬਲਨ ਸੌਅਨ ਖਾਤ, ਹਨਤਿ ਹਿਮਾਯਤ ਕੀ ਗਧੀ ਆਰਾਕੀ ਕੋ ਲਾਤ।**

ਨਿਰਬਲ ਬਲਵਾਨ ਦੀ ਸ਼ੈ ਤੇ ਹੋਰ ਬਲਵਾਨਾਂ ਨਾਲ ਖੇਂਹਦਾ ਹੈ, ਹਿਮਾਯਤੀ ਗਧੀ ਆਰਾਕੀ ਨੂੰ ਲਤ ਮਾਰਦੀ ਹੈ।

**ਜਾਂਸੌਂ ਪਹੁੰਚ ਨ ਆਇਯੇ ਤਾ ਸੌ ਬਹਿਸ ਨਠਾਂਨ, ਗਈ ਪ੍ਰਤਿਸ੍ਰਾ ਰੁਕਮ ਕੀ ਫਿਰਨ ਬਸਯੋ ਪੁ-ਰਿਆਂਨ।**

ਜਿਸ ਨਾਲ ਪੇਸ਼ ਨਾਂ ਜਾਵੇ ਉਸ ਨਾਲ ਬਹਸ ਨਹੀਂ ਕਰਨੀ ਚਾਹੀਏ, ਰੁਕਮਦੀ ਪ੍ਰਤਿਸ਼ਟਾ ਚਲੀ ਗਈ ਫਿਰ ਅਪਨੀ ਪੁਰੀ ਵਿਚ ਆ ਕੇ ਨਾਂ ਵਸਿਆ।

**ਏਕ ਏਕ ਕੋ ਸ਼ਤ੍ਰ ਹੈ ਜੋ ਜਾਂਤੇ ਬਲਵੰਤ, ਜਲਹਿ ਅਨਿਲ ਅਨਿਲਹਿ ਸਰਪ ਸਰਪਹਿ ਗਰੁੜਭਖੰਤ।**

ਜੋ ਜਿਸ ਕੋਂਲੋ ਬਲਵੰਤ ਹੈ ਉਹ ਇਕ ਦਾ ਇਕ ਸ਼ਤ੍ਰੂ ਹੈ, ਜਲ ਨੂੰ ਪੌਣ ਪੌਣ ਨੂੰ ਸਪ ਤੇ ਸਪ ਨੂੰ ਗਰੁੜ ਭਖਦਾ ਹੈ।

**ਅਧਿਕ ਅਧਿਕ ਬਲ ਫੋਰ ਕੇ ਕੰਸ ਹਤਯੋ ਬ੍ਰਿ-ਜਰਾਜ, ਚੜ੍ਹਤੇ ਚੜ੍ਹਤੇ ਮੋਲ ਜਿਮ ਦਰਸੇ ਬਸਨ ਬਿਜ਼ਾਜ਼।**

ਬ੍ਰਿਜਰਾਜ (ਕ੍ਰਿਸ਼ਨ) ਨੇ ਵਧ ਤੋਂ ਵਧ ਬਲ ਤੋੜਕੇ ਕੰਸ ਨੂੰ ਮਾਰਿਆ, ਜਿਸ ਤਰਾਂ ਬਜਾਜ ਇਕ ਤੋਂ ਇਕ ਚੜ੍ਹਦੇ ਮੁਲ ਵਾਲਾ ਕਪੜਾ ਦਿਖਾਉਂਦਾ ਹੈ।

ਨੋਟ—ਇਸ ਦੋਹਰੇ ਵਿਚ ਇਹ ਨੀਤੀ ਹੈ ਕਿ ਪਹਲੇ ਛੋਟੇ ਸ਼ਤ੍ਰੂਆਂ ਦਾ ਬਲ ਤੋੜ ਫਿਰ ਵਡੇ ਸ਼ਤ੍ਰੂਆਂ ਨਾਲ ਭਿੜੇ।

## ਬਿਅਰਥ ਕੰਮ।

**ਕਯੋਂ ਕੀਜੈ ਐਸੋ ਜਤਨ ਜਾਂਤੇ ਕਾਜ ਨ ਹੋਇ, ਪਰਬਤ ਪਰ ਖੋਦੈ ਕੁਵਾਂ ਕੈਸੇ ਨਿਕਲੇ ਤੋਇ।**

ਐਸਾ ਜਤਨ ਕਿਉਂ ਕਰੀਏ ਜਿਸਤੋਂ ਕੰਮ ਨਾਂ ਸੌਰੇ, ਪਹਾੜ ਉਤੇ ਕੋਈ ਖੂਹ ਕਢੇ ਤਾਂ ਪਾਣੀ ਕਿਸਤ੍ਰਾਂ ਨਿਕਲੇ ਗਾ।

**ਕਜੋਂ ਕਰਿਯੇ ਪ੍ਰਾਪਤਿ ਅਲਪ ਜਾਂਮੇ ਸ੍ਰਮ ਅਤਿ ਹੋਇ, ਕੌਨ ਜੁ ਗਿਰਵਾ ਖੋਦਕੈ ਚੂਹੇ ਕਾਢੈ ਜੋਧ ।**

ਜਿਸ ਕੰਮ ਵਿਚ ਪ੍ਰਾਪਤੀ ਥੋੜੀ ਹੋਵੇ ਅਰ ਕਸ਼ਟ ਬਹੁਤ ਹੋਵੇ ਐਸਾ ਕੰਮ ਕਿਉਂ ਕਰੀਏ, ਕੇਹੜਾ ਆਦਮੀ ਚੂਹਾ ਕਢਣ ਲਈ ਪਹਾੜ ਪੁਟਦਾ ਹੈ।

## ਬਿਧਿ ਬਿਧਾਤਾ ।

**ਕਹਾਂ ਕਹੌ ਬਿਧਿ ਕੀ ਅਬਿਧਿ ਭੂਲੇ ਪਰਮ ਪ੍ਰਬੀਨ, ਮੂਰਖ ਕੋ ਸੰਪਤਿ ਦਈ ਪੰਡਿਤ ਸੰਪਤਿ ਹੀਨ ।**

ਬਿਧਿ ਦੀ ਅਬਿਧਿ ਦਾ ਹਾਲ ਕੀ ਕਹੀਏ ਪਰਮ ਪ੍ਰਬੀਨ ਹੋਕੇ ਭੁਲ ਗਿਆ, ਮੂਰਖ ਨੂੰ ਤਾਂ ਧਨ ਦਿਤਾ ਤੇ ਪੰਡਿਤ ਨੂੰ ਧਨ ਹੀਨ ਰਖਿਆ ।

## ਬਿਪਤਾ ।

**ਆਵਤ ਸਮੈ ਬਿਪਤ ਕੇ ਮਿਤ੍ਰ ਸਤ੍ਰ ਹੋਇ ਜਾਇ, ਦੁਹਤ ਹੇਤ ਬਛ ਬੰਧ ਕੋ ਥੰਭ ਮਾਤ ਕੋ ਪਾਇ।**

ਜਦੋਂ ਬਿਪਤਾ ਦਾ ਵੇਲਾ ਆਉਂਦਾ ਹੈ, ਮਿਤ੍ਰ ਬੀ ਸ਼ਤ੍ਰੂ ਹੋ ਜਾਂਦੇ ਹਨ ਦੁਧ ਚੋਣ ਵੇਲੇ ਵਛੇ ਵਛੀ ਨੂੰ ਆਪਣੀ ਮਾਂ ਦੀਆਂ ਲਤਾਂ ਨਾਲ ਹੀ ਬੰਨ ਦਿੰਦੇ ਹਨ, (ਮਾਂ ਦੀਆਂ ਲਤਾਂ ਹੀ ਵੈਰੀ ਹੋਜਾਂਦੀਆਂ ਹਨ)

**ਪਰੀ ਬਿਪਤਿ ਤੈ ਛੂਟੀਏ ਕਰੀਏ ਜੋਰੁ ਉਪਾਵ, ਕੈਸੇ ਨਿਕਸੈ ਜਤਨੁ ਬਿਨੁ ਪਰੀ ਭੌਰ ਮੈ ਨਾਵ।**

ਬਿਪਤਾ ਪਿਆਂ ਯਤਨ ਉਪਾਉ ਕੀਤਿਆਂ ਛੁਟੀ ਦਾ ਹੈ, ਜਿਹੜੀ ਬੇੜੀ ਘੁਮਣ ਘੇਰ ਵਿਚ ਪਈ ਹੋਵੇ ਉਹ ਬਿਨਾਂ ਯਤਨ ਕਿਕੁਰ ਨਿਕਲੇ ।

ਬਡੇ ਬਿਪਤਿ ਹੂ ਮੈ ਕਰੈ ਭਲੇ ਬਿਰਾਨੇ ਕਾਮ।
ਕਿਯ ਬਿਰਾਟ ਪਤਿ ਕੀ ਬਿਜੈ ਅਰਜਨ ਕਰ
ਸੰਗ੍ਰਾਮ।

ਵਡੇ ਵਿਪਤਾ ਵਿਚ ਪਰਾਏ ਕੰਮ ਸੁਵਾਰਦੇ ਹਨ, ਅਰਜਨ ਨੇ ਯੁਧ ਕਰਕੇ ਬਿਰਾਟ ਰਾਜੇ ਨੂੰ ਫਤੇ ਦਿਵਾਈ।

## ਬਿਰਹੋ।

ਬਿਰਹੀ ਜਿਨਕੇ ਚਿਤ ਮੈ ਨਾਹਿ ਰਹਤ ਬੁਧਿ
ਬੋਧਿ, ਬਿਰਚਰ ਕੋ ਬੂਝਤ ਫਿਰੈ ਰਾਘਵ ਸੀਤਾ
ਸੋਧ।

ਬਿਰਹੀ ਜਨਾਂ ਦੇ ਚਿਤ ਵਿਚ ਬੁਧ ਨਹੀਂ ਰਹਿੰਦੀ, ਰਾਮਚੰਦ੍ਰ ਜੀ ਸੀਤਾ ਦਾ ਹਾਲ ਬ੍ਰਿਛਾ ਅਰ ਪੰਛੀਆਂ ਦੇ ਕੋਲੋਂ ਪੁਛਦੇ ਰਹੇ।

ਪਿਯ ਕੇ ਬਿਛਰੇ ਬਿਰਹ ਬਸ ਮਨ ਨ ਕਹੂੰ ਠਹਿ
ਰਾਤਿ, ਧਰਨ ਗਿਰਤ ਬਿਚ ਹੀ ਫਿਰੰਤ ਪਰਯੋ
ਬਘੂਰੇ ਪਾਤ।

ਬਿਰਹ ਬਸ ਹੋਈ ਹੋਈ ਪਤੀ ਤੋਂ ਬਿਛੜੀ ਹੋਈ ਨਾਰ ਦਾ ਮਨ ਕਿਤੇ ਨਹੀਂ ਠਹਿਰਦਾ, ਜਿਸਤਰਾਂ ਪੱਤਾ ਵਾਵਰੋਲੇ ਵਿਚ ਪਿਆ ਵਿਚੇ ਵਿਚੇ ਫਿਰਦਾ ਹੈ ਤੇ ਜਮੀਨ ਉਪਰ ਨਹੀਂ ਪੈਂਦਾ।

## ਬੁਧ—ਬੁਧਵਾਨ।

ਬਿਨਾਂ ਪਰਯੋਜਨ ਭੂਲ ਹੂ ਠਟਿਯੇ ਨਾਹੀਂ ਠਾਟ,

**ਚਲਿਯੈ ਜਾਂਹੀ ਗ੍ਰਾਮ ਕੋ ਵਹੀ ਪੂਛਿਯੈ ਬਾਟ।**

ਪਰਯੋਜਨ ਬਿਨਾਂ ਭੁਲ ਕੇ ਭੀ ਹੋਰ ਠਾਟ ਨਾਂ ਬਨਾਓ, ਜਿਸ ਪਿੰਡ ਨਹੀਂ ਜਾਣਾ ਉਸਦਾ ਰਾਹ ਕੀ ਪੁਛਣਾ।

**ਇੰਗਤ ਤੈ ਆਕਾਰ ਤੈ ਜੋ ਜਾਣੈ ਬਲ ਥੇਟ, ਤਾਂ ਸੋ ਬਾਤ ਨ ਦੁਰ ਸਕੈ ਜਿਉਂ ਦਾਈ ਤੇ ਪੇਟ।**

ਅਨਮਾਂਨ ਅਥਵਾ ਆਕਾਰ ਤੋਂ ਜਿਸਨੂੰ ਭੇਤ ਮਾਲੂਮ ਹੈ, ਉਸ ਕੋਲੋਂ ਗਲ ਇਉਂ ਨਹੀਂ ਲੁਕਦੀ ਜਿਸਤਰਾਂ ਦਾਈ ਕੋਲੋਂ ਪੇਟ।

**ਜਾਂਕੇ ਬੁਧਿ ਬਲਿ ਹੋਤਿ ਹੈ ਤਾਹਿ ਨ ਰਿਪ ਕੋ ਤ੍ਰਾਸ, ਘਨ ਬੂੰਦਨ ਕਿਹ ਕਰ ਸਕੈ ਸਿਰ ਪਰ ਛਤਨਾ ਜਾਸ।**

ਜਿਨਾਂ ਕੋਲ ਬੁਧੀ ਅਰ ਬਲ ਹੈ ਉਨਾਂ ਨੂੰ ਸਤ੍ਰੂ ਦਾ ਭੈ ਨਹੀਂ, ਜਿਨਾਂ ਦੇ ਸਿਰ ਪਰ ਛਤਰੀ ਹੈ ਉਨਾਂ ਦਾ ਵਰਖ ਕੀ ਕਰ ਸਕਦੀ ਹੈ।

**ਕਰਿਯੇ ਤਿਹ ਪੈਸਾਰ ਜਿਹ ਜੋ ਜਾਨਿਯੈ ਨਿਕਾਰ, ਚਕਾ ਬਯੂਹ ਅਭਿਮੰਨ ਕੋ ਸੁਨਯੋ ਸਭਨ ਸੰਘਾਰ।**

ਜਿਥੋਂ ਨਿਕਲਨ ਦਾ ਰਾਹ ਮਲੂਮ ਹੋਵੇ ਉਥੇ ਪ੍ਰਵੇਸ਼ ਕਰੀਏ, ਸਭਨੇ ਸੁਨਿਆ ਹੋਯਾ ਹੈ ਕਿ ਚਿਕਾਬੂਹ ਦੇ ਕਿਲੇ ਵਿਚ ਅਭਿ-ਮੰਨ ਅਰਜਨ ਦਾ ਪੁਤ੍ਰ ਮਾਰਯਾ ਗਿਆ।

ਨੋਟ—ਇਕ ਸਮੇ ਅਭਿਮੰਨ ਦੀ ਮਾਤਾ ਨੇ ਆਪਣੇ ਪੁਤਰ ਨੂੰ ਚਿਕਾਬੂਹ ਦੇ ਕਿਲੇ ਦਾ ਹਾਲ ਸੁਨਾਇਆ, ਪ੍ਰਵੇਸ਼ ਕਰਨ ਦੀ ਵਾਰਤਾ ਤਾਂ ਉਸ ਨੇ ਸੁਨੀ—ਜਦੋਂ ਮਾਤਾਂ ਨੇ ਕਿਲਿਓਂ ਨਿਕਲਨ ਦਾ ਪ੍ਰਸੰਗ ਛੇੜਿਆ, ਓਦੋਂ ਓਹ ਸੌਂ ਗਿਆ, ਇਸ ਲਈ ਉਸ ਨੂੰ

ਨਿਕਲਨ ਦਾ ਗਿਆਨ ਨਾ ਹੋਇਆ ਕਿਉਂ ਜੋ ਕੁਛ ਕਾਲ ਮਗਰੋਂ ਅਭਿਮਨ ਨੂੰ ਸਤ੍ਰੂਆਂ ਨੇ ਕਿਲੇ ਵਿਚ ਘੇਰਿਆ ਪਰ ਉਸਨੂੰ ਨਿਕਲਨ ਦਾ ਉਪੈਾਉ ਮਲੂਮ ਨਹੀਂ ਸੀ ਉਹ ਉਥੇ ਹੀ ਮਾਰਿਆ ਗਿਆ।

**ਸੌ ਹੂ ਸਜਾਨੇ ਏਕ ਮਤਿ ਯਹ ਕਹਵਤੁ ਹੈ ਸਾਚ।**
**ਕਾਂਚਹਿ ਪਾਚ ਕਹੈ ਨ ਕੋ ਪਾਚਹਿ ਕਹੈ ਨ ਕਾਚੁ।**

ਸੌ ਸਿਆਣਿਆਂ ਦੀ ਇਕ ਮਤ ਇਹ ਅਖਾਣ ਠੀਕ ਹੈ, ਕਚ ਨੂੰ ਕੋਈ ਪੰਨਾ ਨਹੀਂ ਕਹਿੰਦਾ, ਪੰਨੇ ਨੂੰ ਕੋਈ ਕਚ ਨਹੀਂ ਕਹਿੰਦਾ।

**ਗੁਰ ਹੂ ਸਿਖਵੈ ਗਿਯਾਨ ਗੁਨੁ ਸਿਖਿ ਸੁਬੁਧਿ ਜੋ ਹੋਇ, ਲਿਖੈ ਖਰਦਰੀ ਭੀਤਿ ਪਰਿ ਚਿਤ੍ਰ ਚਿਤੇਰੋ ਕੋਇ ?**

ਗੁਰੂ ਬੀ ਉਸ ਚੇਲੇ ਨੂੰ ਗਯਾਨ ਸਿਖਾਵੇਗਾ ਜੋ ਸ੍ਰੇਸ਼ਟ ਬੁਧੀਵਾਲਾ ਹੈ, ਕਿਹੜਾ ਨਿਕਾਸ਼ ਖੁਰਦਰੀ ਕੰਧ ਉਤੇ ਮੂਰਤ ਖਿਚਦਾ ਹੈ।

**ਪੰਡਿਤੁਟ ਸੌਂ ਮਿਲਤੁ ਸੰਸੈ ਮਿਟਤਿ ਨਬੇਰ, ਮਿਲੈ ਦੀਪ ਦੁਇ ਦੁਹੁਨ ਕੋ ਹੋਵਤੁ ਨਾਸ ਅੰਧੇਰ।**

ਪੰਡਿਤ ਪੰਡਿਤ ਨਾਲ ਮਿਲਕੇ ਸੰਸੇ ਮਿਟਾਕੇ ਨਿਬੇੜਾ ਕਰਦੇ ਹਨ, ਜਿਸਤਰਾਂ ਦੋ ਦੀਵੇ ਮਿਲਕੇ ਇਕ ਦੂਜੇ ਦਾ ਹਨੇਰਾ ਨਾਸ ਕਰਦੇ ਹਨ।

**ਸੁਥਿਰ ਸੁਥਾਨ ਨ ਛੋਡਿਯੈ ਜੌਲੌ ਹੋਇ ਨ ਔਰੁ, ਪਿਛਲੇ ਪਾਂਵ ਚਲਾਈਐ ਦੇਖੁ ਧਰਨ ਕੀ ਠੌਰ।**

ਜਦ ਤੀਕੁਰ ਹੋਰ ਠੌਰ ਨਾ ਬਣੇ ਪਹਿਲੀ ਸਥਿਰ ਥਾਂ ਛਡਣੀ ਜੋਗ ਨਹ, ਅਗੇ ਥਾਂ ਵੇਖ ਕੇ ਪਿਛਲੇ ਪੈਰ ਚੁਕਣੇ ਚਾਹੀਦੇ ਹਨ।

**ਫਿਰਿ ਪਾਛੈ ਪਛਤਾਈਯੈ ਸੋਨ ਕਰੈ ਮਤਸੁਧ,
ਬਦਨ ਜੀਭ ਹਿਯਜਰਤ ਹੈਂ ਪੀਵਤਤਾਤੋਦੂਧ।**

ਸਿਯਾਣੇ ਆਦਮੀ ਉਹ ਕੰਮ ਨਹੀਂ ਕਰਦੇ, ਜਿਸ ਕਰਕੇ ਪਿਛੇ ਪਛਤਾਉਣਾ ਪਵੇ, ਸੜਦੇ ਦੁਧ ਪੀਤਿਆਂ ਮੂੰਹ ਜੀਭ ਤੇ ਕਲੇਜਾ ਸੜ ਉਠਦਾ ਹੈ ।

**ਸਬੁਧ ਬੀਰ ਪਰ ਦੁਹਨ ਕੀ ਹਰਤ ਕਲਹਿ ਰਸੁ ਪੂਰ, ਕਰਤ ਦੇਹੁਰੀ ਦੀਪ ਜਯੋਂ ਘਰੁ ਆਂਗਨ ਤਮ ਦੂਰ ।**

ਬੁਧਵ੍ਰਾਨ ਵਿਚ ਪੈਕੇ ਹਿਤ ਪੂਰਬਕ ਦੋ ਜਣਿਆਂਦੀ ਕਲਾ ਮਿਟਾ ਦਿੰਦੇ ਹਨ, ਜਿਸ ਤਰਾਂ ਦਲੀਜ ਵਿਚ ਦੀਵਾ ਬਲਿਆ ਹੋਇਆ ਘਰ ਅਰ ਵਿਹੜੇ ਦੇ ਹਨੇਰੇ ਨੂੰ ਦੂਰ ਕਰ ਦਿੰਦਾ ਹੈ ।

**ਤਾਂਕੋ ਤਜੋਂ ਸਮਝਾਇਯੈ ਜਜੋਂ ਸਮਝੈ ਜਿਹ ਬਾਨ, ਬੈਨ ਕਹਿਤ ਮਗ ਅੰਧ ਕੋ ਜਜੋਂ ਬਹਿਰੇ ਕੋ ਪਾਨ ।**

ਜਿਸ ਤਰਾਂ ਕੋਈ ਸਮਝੇ ਤਿਸੀ ਤਰਾਂ ਉਸਨੂੰ ਸਮਝਾਉਣਾ ਚਾਹੀਏ ਅੰਨੇ ਨੂੰ ਰਸਤਾ ਬਚਨਾਂ ਦੁਵਾਰੇ ਤੇ ਡੋਰੇ ਨੂੰ ਹਥਾਂ ਨਾਲ ਦਸਣਾ ਚਾਹੀਏ।

## ਬੁਰੇ ਆਦਮੀ ।

**ਭਲਾ ਬੁਰੀ ਜੋ ਆਦਰੇ ਕੌਨ ਸਕੇ ਨਿਰਵਾਰ,
ਸੀਤ ਬਿਮਲੁ ਪਾਵਨ ਕਰਤ ਚਲਤ ਨੀਚਿ**

**ਗਤਿ ਬਾਰੁ ।**

ਜੇ ਭਲਾ ਪੁਰਸ਼ ਬੁਰੀ ਗਲ ਦਾ ਸਤਕਾਰ ਕਰੇ ਤਾਂ ਕੌਣ ਹਟਾਸਕੇ, ਜਿਸ ਤਰਾਂ ਪਾਣੀ ਜੋ ਸੀਤਲ ਨਿਰਮਲ ਅਰ ਪਵਿਤ੍ਰ ਕਰਨ ਵਾਲਾ ਹੈ ਪਰ ਨੀਵਾਂ ਚਲਦਾ ਹੈ ।

**ਕਰੈ ਬੁਰਾਈ ਸੁਖ ਚਹੈ ਕੈਸੇ ਪਾਵੈ ਕੋਇ, ਰੋਪੈ ਬਿਰਵਾ ਆਕ ਕੋ ਆਂਬ ਕਹਾਂ ਤੇ ਹੋਇ ।**

ਕੋਈ ਕਰੇ ਬੁਰਾਈ ਤੇ ਚਾਹੇ ਸੁਖ ਕਿਸ ਤਰਾ ਸੁਖ ਪਾਵੇ, ਅਕਦੇ ਬੂਟੇ ਬੀਜਿਆਂ ਅੰਬ ਕਿਥੋਂ ਹੋਵੇਗਾ ।

**ਹੋਇ ਬੁਰਾਈ ਤੈ ਬੁਰੋ ਯਹਿ ਕੀਨੋ ਨਿਰਧਾਰੁ, ਖਾਤ ਖੁਨੈਗੋ ਔਰ ਕੋਂ ਤਾਕੋਂ ਕੂਪ ਤਯਾਰ ।**

ਬੁਰਾਈ ਕਰਨ ਤੇ ਬੁਰਾ ਹੀ ਹੁੰਦਾ ਹੈ, ਇਹ ਨਿਸਚੇ ਰਖੋ, ਜੋ ਹੋਰ ਦੇ ਵਾਸਤੇ ਖਾਤਾ ਖਣੇਗਾ ਉਸਦੇ ਵਾਸਤੇ ਖੂਹ ਤਿਆਰ ਹੈ ।

**ਕੋਊ ਕਾਹੂ ਕੋ ਬੁਰੋ ਕਰੈ ਪਰੈ ਤਿਹ ਧਾਮ, ਕਾਟੈ ਪਰ ਕੇ ਨਾਕ ਤਿਹ ਰਾਂਨੀ ਨਕਟੀ ਨਾਮ ।**

ਜੋ ਦੂਜੇ ਦਾ ਬੁਰਾ ਕਰਦਾ ਹੈ ਉਸਦੇ ਆਪਣੇ ਘਰਨੂੰ ਲਗਦੀ ਹੈ, ਜਿਸਤਰਾਂ ਇਕ ਰਾਣੀ ਜੋ ਹੋਰਨਾਂ ਦੇ ਨਕ ਵਢਾਉਂਦੀ ਸੀ ਉਸ ਦਾ ਨਾਉਂ ਹੀ ਨਕਟੀ ਪੈ ਗਿਆ ।

**ਬੁਰੀ ਕਰੈ ਸੋਊ ਬੁਰੋ ਨਾਹਿੰ ਬੁਰੋ ਕੋਊ ਔਰੁ, ਬਾਨਿ ਕਰੈ ਸੋ ਬਾਨਿਯੋ ਚੋਰੀ ਕਰੈ ਸੁ ਚੋਰ ।**

ਜੋ ਬੁਰਾਈ ਕਰੇ ਉਹੀ ਬੁਰਾ ਹੈ ਹੋਰ ਕੋਈ ਨਹੀਂ, ਜਿਹੜਾ ਬਣਜ ਕਰੇ ਉਹ ਬਾਨੀਆਂ ਜਿਹੜਾ ਚੋਰੀ ਕਰੇ ਸੋ ਚੋਰ।

ਏਕ ਬੁਰੇ ਸਭਕੋ ਬੁਰੇ ਹੋਤ ਸਬਲ ਕੇ ਕੋਪ,
ਅਵਗੁਣ ਅਰਜਨ ਕੇ ਭਯੋ ਸਭ ਖ੍ਹਤ੍ਰਿਨ ਕੋ ਲੋਪ ।

ਇਕ ਦੇ ਬੁਰੇ ਕੰਮ ਕਰਨ ਕਰਕੇ ਬਲਵਾਨ ਦੇ ਕੋਪ ਨਾਲ ਸਭਦਾ ਬੁਰਾ ਹੋ ਜਾਂਦਾ ਹੈ, ਇਕ ਸਹਸ੍ਰਬਾਹੂ ਦੇ ਔਗੁਣ ਕਰਕੇ ਸਾਰੇ ਖਤ੍ਰੀਆਂ ਦਾ ਨਾਸ ਹੋਯਾ ।

## ਭਰੋਸਾ ।

ਜਿਹ ਜੇਤੋ ਨਿਹਚੋ ਤਿਤੋ ਦੇਤ ਦਈ ਪਹੁੰਚਾਇ,
ਸ਼ਕਰਖੋਰੇ ਕੌ ਮਿਲੈ ਜੈਸੇ ਸ਼ੁਕਰ ਆਇ ।

ਜਿਤਨਾ ਕਿਸੇ ਦਾ ਭਰੋਸਾ ਹੈ ਉਤਨਾ ਹੀ ਉਸ ਨੂੰ ਪਰਮੇਸੁਰ ਪਹੁੰਚਾ ਦਿੰਦਾ ਹੈ, ਜਿਸਤ੍ਰਾਂ ਸ਼ਕਰ ਖੋਰੇ ਨੂੰ ਸ਼ਕਰ ਹੀ ਮਿਲਜਾਂਦੀ ਹੈ ।

## ਭਲੇ–ਭਲਾਈ ।

ਭਲੀ ਕੀਏ ਕੈ ਹੈ ਬੁਰੀ ਦੇਖੋ ਬਿਧਿ ਬਿਪ੍ਰੀਤਿ,
ਭਗਤ ਕਰੀ ਦਿਜ ਜਮਦਿਗਨ ਅਰਜਨ ਕਰੀ ਅਨੀਤ ।

ਦੇਖੋ ਜਗਤ ਦੀ ਉਲਟੀ ਚਾਲ, ਭਲਾਈ ਕੀਤਿਆਂ ਬੁਰਾਈ ਮਿਲਦੀ ਹੈ, ਜਮਦਗਨ ਬ੍ਰਾਹਮਨ ਨੇ ਸਹਸ੍ਰਰ ਬਾਹੂਦੀ ਆਗਤ ਭਾਗਤ ਕੀਤੀ ਪਰ ਉਸ ਨੇ ਅਨੀਤ ਕੀਤੀ ਅਰ ਉਸ ਨੂੰ ਮਾਰ ਸੁਟਿਆ ।

ਨੋਟ—ਜਮਦਾਗਨ ਰਿਖੀ ਅਰ ਰਾਜਾ ਅਰਜਨ ਅਰਥਾਤ ਸਹੰਸ੍ਰਬਾਹੂ ਆਪਸ ਵਿਚ ਸਾਂਢੂ ਸਨ, ਜਿਸ ਜੰਗਲ ਵਿਚ ਰਿਖੀ ਰਹਿੰਦਾ ਸੀ ਰਾਜਾ ਸ਼ਿਕਾਰ ਖੇਡਦਾ ਜਾ ਪਹੁੰਚਾ, ਜਮਦਗਨ ਨੇ ਪ੍ਰੇਮ ਪੂਰਬਕ ਅਰਜਨ ਨੂੰ ਭੋਜਨ ਲਈ ਜੋਰ ਦਿਤਾ, ਰਾਜਾ ਨੇ ਪ੍ਰਸਾਦ ਪਾਉਣਾ ਮੰਨਯਾ, ਰਿਖੀ ਨੇ ਭਲੀ ਪ੍ਰਕਾਰ ਭੋਜਨ ਦਾ ਨਿਬਾਹ ਕੀਤਾ। ਓੜਕ ਨੂੰ ਅਰਜਨ ਨੇ ਜਮਦਗਨ ਪਾਸੋਂ ਕਾਮਧੇਨ ਗਊ ਮੰਗੀ, ਰਿਖੀ ਨੇ ਉਤ੍ਰ ਦਿਤਾ ਕਿ ਉਹ ਜਿਥੋਂ ਆਈ ਸੀ ਉਥੇ ਚਲੀ ਗਈ ਹੈ, ਇਸ ਪਰ ਰਾਜਾ ਨੂੰ ਕ੍ਰੋਧ ਆਯਾ ਅਰ ਉਸਨੇ ਰਿਖੀ ਦਾ ਸਿਰ ਉਤਾਰ ਦਿਤਾ।

**ਏਕ ਭਲੇ ਸਭ ਕੋ ਭਲੋ ਦੇਖੋ ਬਿਸਦੁ ਬਿਬੇਕੁ, ਜੈਸੇ ਸਤ ਹਰਿਚੰਦ ਕੇ ਉਧਰੇ ਜੀਵ ਅਨੇਕ।**

ਇਕ ਐਸੇ ਭਲੇ ਹਨ ਉਹ ਸਭ ਦੀ ਭਲਾਈ ਕਰਦੇ ਹਨ, ਬਿਬੇਕ ਨਾਲ ਚੰਗੀਤਰਾਂ ਦੇਖੋ ਜਿਕੁਰ ਹਰੀ ਚੰਦ ਦੀ ਸਚਿਆਈ ਨਾਲ ਅਨੇਕ ਜੀਵਾਂ ਦਾ ਉਧਾਰ ਹੋਇਆ।

**ਭਲਾ ਕਰਤ ਲਾਗਤ ਬਿਲਮੁ ਬਿਲਮੁ ਨ ਬੁਰੇ ਬਿਚਾਰ, ਭਵਨੁ ਬਨਾਵਤ ਦਿਨੁ ਲਗੰਤ ਢਾ- ਹਤ ਲਗੈ ਨ ਬਾਰੁ।**

ਭਲਾਈ ਕਰਦਿਆਂ ਢਿਲ ਲਗਦੀ ਹੈ, ਬੁਰਾਈ ਕਰਦਿਆਂ ਨਹੀਂ ਲਗਦੀ, ਘਰ ਉਸਾਰਦਿਆਂ ਦਿਨ ਲਗਦੇ ਹਨ ਢਾ- ਹੁੰਦਿਆਂ ਕੁਛ ਚਿਰ ਨਹੀਂ ਲਗਦਾ।

**ਭਲੇ ਬੁਰਾਈਤੇ ਡਰੈ ਰਾਖਯੋ ਚਾਹੈ ਸੋਇ, ਜਾਨਤ ਹੈ ਪੈ ਦੁਸ਼੍ਟ ਕੋ ਔਗੁਨ ਕਹੈ ਨ ਕੋਇ।**

ਭਲੇ ਪੁਰਸ਼ ਆਪਨੀ ਵਡਿਆਈ ਰਖਨੇ ਵਾਸਤੇ ਬੁਰਾਈਓਂ

ਕਰਦੇ ਹਨ, ਜਾਨਦੇ ਹਨ ਪਰ ਦੁਸ਼ਟ ਨੂੰ ਉਸਦੇ ਔਗੁਣ ਨਹੀਂ ਦਸਦੇ

## ਭੇਖ।

**ਏਕ ਭੇਖ ਕੇ ਆਸਿਰੈ ਜਾਤੁ ਬਰਨ ਛਪਿਜਾਤ, ਜਜੋਂ ਹਾਥੀ ਕੇ ਖੋਜ ਮੈਂ ਸਬ ਹੀ ਖੋਜ ਸਮਾਤ।**

ਇਕ ਭੇਖ ਦੇ ਆਸਰੇ ਜਾਤ ਬਰਨ ਛਿਪ ਜਾਂਦੇ ਹਨ, ਜਿਸਤਰਾਂ ਹਾਥੀ ਦੇ ਖੋਜ ਵਿਚ ਸਭੇ ਖੋਜ ਕਜੇ ਜਾਂਦੇ ਹਨ।

## ਭੇਤ ਰਖਣਾ।

**ਓਛੇ ਨਰ ਕੇ ਪੇਟ ਮੈ ਰਹੈ ਨ ਮੋਟੀ ਬਾਤ, ਆਧ ਸੇਰ ਕੇ ਪਾਤ੍ਰ ਮੈਂ ਕੈਸੈ ਸੇਰ ਸਮਾਤ।**

ਹੋਛੇ ਆਦਮੀ ਦੇ ਢਿਡ ਵਿਚ ਵਡੀ ਗਲ ਨਹੀਂ ਸਮਾਉਂਦੀ ਅਧ ਸੇਰ ਭਾਂਡੇ ਵਿਚ ਸੇਰ ਕਿਥੋਂ ਆ ਸਕੇ।

**ਗੂਢ ਮੰਤ੍ਰ ਤੌਂ ਲੌ ਰਹੇ ਕਰੈ ਜੋ ਮਿਲ ਜਨ ਦੋਇ, ਭਈ ਛਿਕਾਨੀ ਬਾਤੁ ਜਬ ਜਾਨਿ ਜਾਤ ਸਭ ਕੋਇ।**

ਗੁਪਤ ਮੰਤ੍ਰ ਤੱਦ ਤੋੜੀ ਰਹਿੰਦਾ ਹੈ ਜਦ ਤੋੜੀ ਦੋ ਜਣੇ ਮਿਲਕੇ ਕਰਨ, ਜਦ ਛੀ ਕੰਨੀ ਚੜ੍ਹ ਗਈ ਤਦ ਸਭ ਕੋਈ ਜਾਨ ਜਾਂਦਾ ਹੈ।

**ਗੂਢ ਮੰਤ੍ਰ ਗਰਵੈ ਬਿਨਾ ਕੋਊ ਰਾਖ ਸਕੈਨ, ਧਾਤ ਪਾਤ੍ਰ ਬਿਨ ਹੇਮ ਕੇ ਬਾਘਨਿ ਦੂਧ ਰਹੈਨ।**

ਗੁਪਤ ਸਲਾਹ ਬੁਧੀਵਾਨ ਬਿਨਾ ਕੋਈ ਨਹੀਂ ਰਖ ਸਕਦਾ, ਸ਼ੇਰਦਾ

ਦੁਧ ਸੋਨੇਦੇ ਭਾਂਡੇ ਬਿਨਾ ਹੋਰ ਕਿਸੇ ਭਾਂਡੇ ਵਿਚ ਨਹੀਂ ਰਹ ਸਕਦਾ।

## ਮਨ ਦੀ ਤ੍ਰਿਪਤੀ।

**ਰੂਖੇ ਸੂਖੇ ਉਦਰਿ ਕੋ ਭਰਿਯੈ ਹੁਇ ਸੰਤੁਸ਼ਟ, ਪੈ ਮਨ ਲਾਖ ਕਰੋਰੁ ਕੇ ਪਾਇ ਤ੍ਰਿਪਤਿ ਨ ਦੁਸ਼ਟ।**

ਰੁਖੇ ਸੁਖੇ ਟੁਕਰ ਨਾਲ ਢਿਡ ਭਰਿਆਂ ਰਜ ਜਾਈ ਦਾ ਹੈ, ਪਰ ਦੁਸ਼ਟ ਮਨ ਨੂੰ ਲਖ ਕਰੋਰ ਪਾਕੇ ਬੀ ਤ੍ਰਿਪਤੀ ਨਹੀਂ ਹੁੰਦੀ।

## ਮਾਨੁ—ਅਪਮਾਨ।

**ਕਛੁ ਨਾਂਹੀ ਜਾਂਕੀ ਤਲਬ ਤਾਂਹੀ ਕੀ ਮਨੁਹਾਰਿ, ਤਿਲਕ ਸਮੈ ਨ੍ਰਿਪ ਲੇਤ ਹੈ ਤ੍ਰਿਣ ਹੂੰ ਹਾਥ ਪਸਾਰ।**

ਜਿਸਦੀ ਕੁਛ ਖਾਹਸ਼ ਨਹੀਂ ਬਾਜੇ ਵੇਲੇ ਉਸਦਾ ਬੀ ਆਦਰ ਹੋ ਜਾਂਦਾ ਹੈ, ਦੇਖੋ ਤਿਲਕ ਲੈਣ ਵੇਲੇ ਰਾਜੇ ਹਥ ਪਸਾਰਕੇ ਘਾਹ ਲੈਂਦੇ ਹਨ।

**ਪਰ ਘਰ ਕਬਹੁ ਨ ਜਾਇਯੈ· ਗਏ ਘਟਤੁ ਹੈ ਜੋਤ, ਰਵ ਮੰਡਲ ਮੈਂ ਜਾਤ ਸਸਿ ਹੀਨ ਕਲਾ ਛਬਿ ਹੋਤ।**

ਪਰਾਏ ਘਰ ਕਦੀ ਨਾਂ ਜਾਈਏ ਗਿਆਂ ਜੋਤ ਘਟ ਦੀ ਹੈ, ਸੂਰਜ ਦੇ ਮੰਡਲ ਵਿਚ ਜਦ ਚੰਦ ਜਾਂਦਾ ਹੈ ਤਦ ਉਸਦੀ ਛਬ ਦੀ ਕਲਾ ਹੀਨ ਹੋ ਜਾਂਦੀ ਹੈ।

———o———

## ਮਿਤ੍ਰ ਘਾਤ।

**ਅਰਿ ਕੈ ਸੰਗ ਕੁਟੰਬੁ ਲਖ ਜਿਯ ਉਪਜਤ ਹੈ ਤ੍ਰਾਸ, ਬੈਸਾ ਲਗੈ ਕੁਠਾਰੁ ਕੌ ਤਬ ਬਨੁਰਾਇ ਬਿਨਾਸ।**

ਵੈਰੀ ਨਾਲ ਜੇ ਕੁਟੰਬ ਵਿਚੋਂ ਕੋਈ ਮਿਲ ਜਾਵੇ ਤਦ ਜੀ ਡਰ ਜਾਂਦਾ ਹੈ, ਜਿਸਤਰਾਂ ਜਦ ਕੁਹਾੜੇ ਨੂੰ ਲਕੜੀ ਦਾ ਦਸਤਾ ਪੈ ਜਾਂਦਾ ਹੈ,ਤਦ ਬਨਾਸਪਤੀ ਦਾ ਨਾਸ ਹੋ ਜਾਂਦਾ ਹੈ।

## ਮ੍ਰਿਯਾਦਾ।

**ਕਾਰਜ ਸੋਈ ਸੁਧ ਰਹੈ ਜੋ ਕਰਿਯੈ ਸਮਭਾਇ, ਅਤਿ ਬਰਖੈ ਬਰਖੈ ਬਿਨਾ ਜਿਉ ਕਿਰਖੀ ਕੁ-ਮਲਾਇ।**

ਉਹੀ ਕੰਮ ਸੁਧਰਦਾ ਹੈ ਜੋ ਮ੍ਰਿਯਾਦਾ ਪੂਰਬਕ ਹੋਵੇ ਜਿਸ ਤਰਾਂ ਬਿਨਾਂ ਵਰਖਾ ਦੇ ਔੜ ਲਗ ਜਾਂਦੀ ਹੈ ਅਰ ਬਹੁਤ ਵਰਖਾ ਪਿਆਂ ਖੇਤੀ ਕੁਮਲਾ ਜਾਂਦੀ ਹੈ।

**ਛੋਟੇ ਮਨ ਮੈ ਆਇ ਹੈ ਕੈਸੇ ਮੋਟੀ ਬਾਤੁ, ਛੇਰੀ ਕੇ ਮੁਖ ਮੈ ਦਯੋ ਜਿਉਂ ਪੇਠੋ ਨ ਸਮਾਤ।**

ਛੋਟੇ ਮਨ ਵਿਚ ਕਿਸਤਰਾਂ ਵਡੀ ਗਲ ਸਮਾਵੇ, ਬਕਰੀ ਦੇ ਮੂੰਹ ਵਿਚ ਪੇਠਾ ਨਹੀਂ ਸਮਾਉਂਦਾ।

**ਹੋਇ ਜੋ ਹੋਇਹਿਸਾਬ ਸੋ ਗੈਰ ਹਿਸਾਬ ਨ ਹੋਇ,**

ਭਖੈ ਬਦਨ ਮਨ ਕਨਕ ਨਾਕ ਕਨ ਭਖੈ ਨਹਿ ਕੋਇ।

ਜੋ ਗਲ ਹੁੰਦੀ ਹੈ ਹਿਸਾਬ ਸਿਰ ਹੁੰਦੀ ਹੈ ਬੇ ਹਿਸਾਬੀ ਨਹੀਂ, ਮੂੰਹ ਦ੍ਵਾਰਾ ਮਨ ਕਣਕ ਖਾਧੀ ਜਾਂਦੀ ਹੈ,ਤੇ ਨੱਕ ਰਾਹੀਂ ਕਣ ਭਰ ਨਹੀਂ ਖਾਦੀ ਜਾਂਦੀ।

ਨ੍ਰਿਪ, ਗੁਰ, ਸੁਰ ਤ੍ਰਿਯ ਸੇਵਿਯੇ ਮਧ੍ਯਭਾਵ ਜਗ ਮਾਂਹਿ,ਹੈ ਬਿਨਾਸ ਅਤਿ ਨਿਕਟ ਤੇ ਦੂਰਿ ਰਹੇ ਫਲੁ ਨਾਹਿ।

ਜਗਤ ਵਿਖੇ ਰਾਜਾ, ਅਗ, ਗੁਰੂ ਅਰ ਇਸਤ੍ਰੀ ਨੂੰ ਵਿਚਲਾ ਦਰਜਾ ਸੇਵਨਾ ਚਾਹੀਏ, ਬਹੁਤ ਨੇੜੇ ਹੋਇਆਂ ਬਿਨਾਸ ਹੁੰਦਾ ਹੈ, ਤੇ ਦੂਰ ਰਿਹਾਂ ਫਲ ਨਹੀਂ ਹੁੰਦਾ।

ਹੋਏ ਪਹੁੰਚਿ ਜਾਂਕੀ ਜਿਤੀ ਤੇਤੀ ਕਰਤੁ ਪ੍ਰਕਾਸ਼, ਰਵਿ ਜਯੋਂ ਕੈਸੋ ਕਰਿ ਸਕੈ ਦੀਪਕ ਤਮ ਕੋ ਨਾਸ਼।

ਜਿੰਨੀ ਪਹੁੰਚ ਹੁੰਦੀ ਹੈ ਓਨਾਂ ਹੀ ਪ੍ਰਕਾਸ਼ ਹੁੰਦਾ ਹੈ, ਦੀਵਾ ਸੂ-ਰਜ ਜਿਨਾ ਹਨੇਰੇ ਦਾ ਨਾਸ ਕਿਕੁਰ ਕਰ ਸਕੇ।

ਥੋਰੀ ਥੋਰੀ ਪ੍ਰੀਤਿ ਕੇ ਕੀਨੇ ਬਢਤ ਹੁਲਾਸ, ਅਤਿ ਖਾਯੇ ਉਪਜੈ ਅਰੁਚਿ ਥੋਰੀ ਵਸਤੁ ਮਿਠਾਸ।

ਥੋੜੀ ਥੋੜੀ ਪ੍ਰੀਤ ਨਾਲ ਖੁਸ਼ੀ ਵਧਦੀ ਹੈ, ਬਹੁਤ ਖਾਧਿਆਂ ਅਰੁਚਿ ਹੋ ਜਾਂਦੀ ਹੈ ਤੇ ਥੋੜਾ ਖਾਦਿਆਂ ਮਿਠਾਸ ਹੁੰਦੀ ਹੈ।

# ਮੂਰਖ—ਮੂਰਖਤਾ।

**ਹੋਤ ਨਿਬਾਹ ਨ ਆਪਨੋ ਲੀਨੇ ਫਿਰੇ ਸਮਾਜ,**
**ਮੂਸਾ ਬਿੱਲ ਸਮਾਤ ਨਹਿ ਪੂਛਲ ਬਾਂਧੇ ਛਾਜ।**

ਜਿਥੇ ਆਪਣਾ ਨਿਬਾਹ ਨ ਹੋ ਸਕੇ ਸਾਥੀ ਨਾਲ ਲਏ ਫਿਰਨਾ ਵਿਅਰਥ ਹੈ, ਜਿਸਤਰਾਂ ਚੂਹਾ ਆਪ ਤਾਂ ਖੁਡ ਵਿਚ ਸਮਾ ਨ ਸਕੇ ਪੂਛਲ ਨਾਲ ਛਜ ਬਨ ਲਏ।

**ਆਪ ਅਕਾਰਜ ਆਪਨੋ ਕਰਤ ਕਬੁਧ ਕੇ ਸਾਥ,**
**ਪਾਵ ਕੁਠਾਰੁ ਲਗਾਇ ਥੋ ਮੂਰਖ ਆਪਨੇ ਹਾਥ।**

ਮੂਰਖ ਮੂਰਖਤਾ ਕਰਕੇ ਆਪਣਾ ਕੰਮ ਆਪ ਵਿਗਾੜਦਾ ਹੈ, ਮੂਰਖ ਆਪਣੀ ਹਥੀਂ ਆਪਣੀ ਪੈਰੀਂ ਆਪ ਕੁਹਾੜਾ ਮਾਰਦਾ ਹੈ।

**ਦੋਖਹਿ ਕੋ ਉਮਹੈ ਗਹੈ ਗੁਨ ਨ ਗਹੈ ਖਲ ਲੋਕ,**
**ਪੀਯੈ ਰੁਧਿਰ ਪਯਾ ਨਾ ਪੀਯੈ ਲਗੀ ਪਯੋਧਰ ਜੋਕ।**

ਮੂਰਖ ਲੋਕ ਗੁਣ ਨਹੀਂ ਲੈਂਦੇ ਔਗੁਣ ਲੈਂਦੇ ਹਨ, ਜੋਕ ਥਣਾਂ ਉਤੇ ਲਗੀ ਹੋਈ ਦੁਧ ਨਹੀਂ ਪੀਂਦਾ ਲਹੁ ਚੂਸਦੀ ਹੈ।

**ਸੁਖ ਦਿਖਾਇ ਦੁਖ ਦੀਜਿਯੈ ਖਲ ਸੋਂ ਲਰਿਯੈ ਕਾਹਿ, ਸੋ ਗੁੜ ਦੀਨੇ ਹੀ ਮਰਤ ਕਯੋਂ ਬਿਖ ਦੀਜੈ ਤਾਹਿਂ।**

ਸੁਖ ਵਿਖਾ ਕੇ ਦੁਖ ਦੇਈਏ ਐਵੇਂ ਮੂਰਖ ਨਾਲ ਨਾ ਲੜੀਏ, ਜੋ

ਗੁੜ ਦਿਤਿਆਂ ਮਰੇ ਤਾਂ ਮੌਹਰਾ ਕਿਉਂ ਦੇਣਾ ?

**ਬੂਝੈ ਹੀ ਤੈ ਜਾਨਿਯੈ ਬੁਧਿ ਮੂਰਖ ਮਨੁ ਮਾਂਹਿ, ਛਲਿਕੈ ਓਛੈ ਨੀਰ ਘਟ ਪੂਰਨ ਛਲਕੈ ਨਾਂਹਿ।**

ਪੁਛਣ ਨਾਲ ਹੀ ਬੁਧਵਾਨ ਤੇ ਮੂਰਖ ਮਨ ਵਿਚ ਮਲੂਮ ਹੋ ਜਾਂਦਾ ਹੈ, ਥੋੜ੍ਹੇਪਾਣੀਵਾਲਾਘੜਾ ਛਲਕਦਾ ਹੈ ਭਰਿਆ ਨਹੀਂ ਛਲਕਦਾ।

**ਕਰਿਯੈ ਬਾਤ ਨ ਤਨ ਪਰਸ ਖਲ ਢਿਗ ਜਯੈ ਨਾਹਿ, ਕਟਕ ਨੀਮ ਤਰ ਜਾਤ ਹੀ ਮੁਖ ਕਰਵੋ ਹ੍ਵੈ ਜਾਹਿ।**

ਮੂਰਖ ਨਾਲ ਗਲ ਨਾਂ ਕਰੀਏ ਨਾਂ ਉਸਦੇ ਨੇੜੇ ਜਾਈਏ, ਕੌੜੀ ਨਿਮ ਦੇ ਬ੍ਰਿਛ ਹੇਠ ਜਾਂਦਿਆਂ ਹੀ ਕੌੜਾ ਮੂੰਹ ਹੋ ਜਾਂਦਾ ਹੈ।

**ਕਹੈਂ ਮੂੜ ਕੀ ਬਾਤੁ ਕੋ ਕਰਿਯੈ ਜੋ ਹਿਤੁ ਹੋਇ, ਸੌਹ ਦਿਵਾਇ ਔਰੁ ਕੋ ਪਰੈਂ ਆਗ ਮੈਂ ਕੋਇ।**

ਮੂੜ ਆਦਮੀ ਦੀ ਗਲ ਆਖੀ ਹੋਈ ਉਤਨੀ ਹੀ ਕਰਨੀ ਚਾਹੀਏ ਜਿਤਨੀ ਆਪਣੇ ਲਾਭ ਦਾਯਕ ਹੋਵੇ, ਕਿਸੇ ਦੇ ਸੌਂਹ ਪਾਇਆਂ ਕੌਣ ਅਗ ਵਿਚ ਪੈਂਦਾ ਹੈ?

**ਅਈ ਅਵਧਿ ਅਵਿਵੇਕ ਕੀ ਦੇਖਿ ਕੋਨ ਅਨੁਖਾਇ, ਕਾਗ ਕਨਕ ਕੇ ਪਿੰਜਰੇ ਹੰਸ ਅਨਾਦਰ ਭਾਇ।**

ਮੂਰਖਤਾ ਦੀ ਅਵਸਥਾ ਦੇਖਕੇ ਕੌਣ ਬੁਰਾ ਨਹੀਂ ਮਨਾਉਂਦਾ, ਕਾਂ ਨੂੰ ਸੋਨੇ ਦੇ ਪਿੰਜਰੇ ਵਿਚ ਤੇ ਹੰਸ ਦਾ ਅਨਾਦਰ ਵੇਖਕੇ।

**ਮੂਰਖ ਕੋ ਹਿਤੁ ਕੇ ਬਚਨ ਸੁਨ ਉਪਜਤ ਹੈ ਕੋ-ਪ,ਸਾਪਹਿ ਦੂਧ ਪਿਲਾਇਯੇ ਜਿਉਂ ਕੇਵਲ ਬਿਖ ਓਪ ।**

ਮੂਰਖ ਨੂੰ ਹਿਤ ਦੇ ਬਚਨ ਸੁਣਿਆਂ ਕ੍ਰੋਧ ਹੁੰਦਾ ਹੈ,ਜਿਸ ਤਰਾ ਸਪ ਨੂੰ ਦੁਧ ਪਿਲਾਈਏ ਤਾਂ ਕੇਵਲ ਉਸਦੀ ਜਹਰ ਹੀ ਵਧੇਗੀ।

**ਮੂਰਖੁ ਗੁਨ ਸਮੁਝੈ ਨਹੀਂ ਤੌ ਨਗੁਨੀ ਮੈਂ ਚੂਕ, ਕਹਾਂ ਭਇਯੋ ਦਿਨ ਕੋ ਬਿਭੌ ਦੇਖਜੋ ਜੌ ਨ ਅਲੂਕ.।**

ਜੇ ਮੂਰਖ ਗੁਣ ਨਾਂ ਸਮਝਣ ਤਾਂ ਇਸ ਵਿਚ ਗੁਣੀ ਦੀ ਕੀ ਭੁਲ ਹੈ, ਦਿਨ ਦੀ ਚਮਕ ਨੂੰ ਕੀ ਹੋ ਜਾਵੇ ਗਾ ਜੇ ਉਲੂ ਨਾਂ ਦੇਖੇ ਗਾ ।

**ਖਲ ਜਨ ਸੌ ਕਹਿਯੇ ਨਹੀਂ ਗੁਝ ਕਬਹੂੰ ਕਰਿ ਮੇਲ,ਯੋ ਫੈਲੈ ਜਗ ਮਾਂਹਿ ਸੋ ਜਨੋਂ ਜਲ ਬੂੰਦਿਕ ਤੇਲ ।**

ਮੂਰਖਾਂ ਨਾਲ ਗੁਝੀ ਗਲ ਮਿਲਕੇ ਨਾ ਕਰੋ, ਜੇ ਕਰੋਗੇ ਤਾਂ ਜਗਤ ਵਿਚ ਇਸ ਤਰਾਂ ਫੈਲ ਜਾਵੇਗੀ ਜਿਸ ਤਰਾਂ ਪਾਣੀ ਉਤੇ ਤੇਲ ਦੀ ਬੂੰਦ।

**ਮੂਢ ਤਹਾਂ ਹੀ ਮਾਨਿਯੇ ਜਹਾਂ ਨ ਪੰਡਿਤੁ ਹੋਇ, ਦੀਪਕ ਕੀ ਰਵਿ ਕੇ ਉਦੈ ਬਾਤੁ ਨ ਬੂਝੈ ਕੋਇ।**

ਮੂਰਖ ਉਥੇ ਹੀ ਮੰਨਿਆਂ ਜਾਂਦਾ ਹੈ ਜਿਥੇ ਕੋਈ ਪੰਡਿਤ ਨਾਂ ਹੋਵੇ, ਜਿਸ ਤਰਾਂ ਸੂਰਜ ਚੜ੍ਹਿਆਂ ਦੀਵੇ ਦੀ ਕੋਈ ਬਾਤ ਨਹੀਂ ਪੁਛਦਾ।

**ਨਿਪਰ ਅਬੁਧ ਸਮਝੈ ਕਹਾਂ ਬੁਧ ਜਨ ਬਚਨੁ ਬਿਲਾਸ, ਕਬਹੂੰ ਭੇਕ ਨ ਜਾਂਨ ਹੀ ਅਮਲ ਕ-ਮਲ ਕੀਬਾਸ ।**

ਬੁਧਵਾਨਾਂ ਦੇ ਬਚਨ ਬਿਲਾਸ ਮੂਰਖ ਆਦਮੀ ਕਦ ਸਮਝ ਸਕਦਾ ਹੈ, ਕੌਲ ਫੁਲਾਂ ਦੀ ਵਾਸ਼ਨਾ ਡਡੂ ਕਿਸ ਤਰਾਂ ਜਾਨ ਸਕਦਾ ਹੈ।

**ਜਹਾਂ ਚਤੁਰ ਨਾਹਿ ਤਹਾਂ ਮੂਢਨ ਸੌ ਬਿਵਹਾਰ, ਬਟ ਪੀਪਰ ਬਿਨੁ ਹੋਇ ਜਿਉਂ ਏਰੰਡ ਕੇ ਅਧਿਕਾਰ।**

ਜਿਥੇ ਚਤੁਰ ਨਹੀਂ ਉਥੇ ਮੂਰਖਾਂ ਨਾਲ ਹੀ ਵਾਹ ਪੈਂਦਾ ਹੈ, ਜਿਥੇ ਬੋੜ੍ਹ ਪਿਪਲ ਨਹੀਂ ਉਥੇ ਹਰਿੰਡ ਹੀ ਪ੍ਰਧਾਨ ਹੈ।

**ਹੋਤੁ ਨ ਕਾਰਜਿ ਮੋ ਬਿਨਾ ਯਹ ਜੁ ਕਹੈ ਸੁ ਆਯਾਨ। ਜਹਾਂ ਨ ਕੁਰਕਟ ਸਬਦ ਤਹ ਹੋਤਿ ਨ ਕਹਾਂ ਬਿਹਾਨ।**

ਜੋ ਆਦਮੀ ਇਹ ਕਹੇ ਕਿ ਮੇਰੇ ਬਿਨਾਂ ਕੰਮ ਨਹੀਂ ਚਲੇਗਾ ਉਹ ਮੂਰਖ ਹੈ, ਕੀ ਜਿਥੇ ਕੁਕੜ ਬਾਂਗ ਨਹੀਂ ਦਿੰਦਾ ਉਥੇ ਤੜਕਾ ਨਹੀਂ ਹੁੰਦਾ?

**ਕਰਿਯੇ ਸੁਖ ਕੋ ਹੋਤ ਦੁਖ ਯਹ ਕਹ ਕੌਨੈ ਸਯਾਨ, ਵਾ ਸੋਨੇ ਕੋ ਜਾਰਿਯੇ ਜਾਂ ਸੋ ਤੂਟੈ ਕਾਨ।**

ਕਰੀਏ ਸੁਖ ਨੂੰ ਤੇ ਹੋਵੇ ਦੁਖ ਨੂੰ ਇਹ ਕਿਹੜੀ ਸਜਾਣਪ ਹੈ, ਉਸ ਸੋਨੇ ਨੂੰ ਸਾੜ ਸੁਟੀਏ ਜਿਹੜਾ ਕੰਨ ਪਾੜੇ।

**ਨਿਰਫਲ ਸ੍ਰੋਤਾ ਮੂੜ੍ਹ ਪੈ ਵਕਤਾ ਵਰਨ ਵਿਲਾਸ, ਹਾਵ ਭਾਵ ਜਯੋਂ ਤ੍ਰਿਯਾ ਕੇ ਪਤਿ ਅੰਧੇ ਕੇ ਪਾਸ।**

ਮੂਰਖ ਸ੍ਰੋਤੇ ਕੋਲ ਵਕਤੇ ਦਾ ਬਚਨ ਬਿਲਾਸ ਇਉਂ ਨਿਸਫਲ ਹੈ, ਜਿਸਤਰਾਂ ਇਸਤ੍ਰੀ ਦੇ ਹਾਵ ਭਾਵ (ਹਾਰ ਸਿੰਗਾਰ ਆਦਿ) ਅੰਨੇ ਪਤੀ ਅਗੇ ਵਿਅਰਥ ਹਨ।

**ਹਿਤ ਹੂ ਕੀ ਕਹਿਯੈ ਨ ਤਿਹ ਜੋ ਨਰੁ ਹੋਇ ਅਬੋਧ, ਜਯੋਂ ਨਕਟੈ ਕੋ ਆਰਸੀ ਹੋਤ ਦਿਖਾਏ ਕ੍ਰੋਧ।**

ਜੋ ਆਦਮੀ ਬੇ ਸਮਝ ਹੋਵੇ ਉਸ ਨਾਲ ਹਿਤ ਦੀ ਗਲ ਨਾਂ ਕਰੋ, ਨਕਟੇ ਨੂੰ ਸ਼ੀਸ਼ਾ ਦਿਖਾਇਆਂ ਕ੍ਰੋਧ ਚੜ੍ਹਦਾ ਹੈ।

**ਮੂਰਖ ਕੋ ਪੋਥੀ ਦਈ ਵਾਚਨ ਕੋ ਗੁਨ ਗਾਥ, ਜੈਸੇ ਨਿਰਮਲ ਆਰਸੀ ਦਯੀ ਅੰਧੁ ਕੇ ਹਾਥ।**

ਮੂਰਖ ਨੂੰ ਗੁਣਾਂ ਦੇ ਵਾਚਣ ਲਈ ਪੋਥੀ ਦੇਣੀ ਇਉਂ ਹੈ, ਜਿਸਤਰਾਂ ਅੰਨੇ ਦੇ ਹਥ ਵਿਚ ਨਿਰਮਲ ਸ਼ੀਸ਼ਾ ਦੇਣਾ।

**ਹਰਿ ਰਸ ਪਰਿਹਰ ਬਿਖੈ ਰਸਿ ਸੰਗ੍ਰਹ ਕਰਤ ਅਯਾਨ, ਜੈਸੇ ਕੋਊ ਕਰਤ ਹੈ ਛਾਡ ਸੁਧਾ ਬਿਖ ਪਾਨ।**

ਮੂਰਖ ਲੋਕ ਹਰੀ ਦੇ ਰਸ ਨੂੰ ਛਡਕੇ ਵਿਸ਼ਿਆਂ ਦੇ ਰਸ ਇਕਠਾ ਕਰਦੇ ਹਨ, ਜਿਸ ਪ੍ਰਕਾਰ ਕੋਈ ਅਮਰਤ ਨੂੰ ਛਡਕੇ ਬਿਖ ਦਾ ਪਾਨ ਕਰੇ।

**ਹੋਇ ਕਛੂ ਸਮਝੈ ਕਛੂ ਜਾਂਕੀ ਮਤਿਵਿਪਰੀਤਿ,**
**ਕਨਕ ਭਖੀ ਜੈਸੇ ਲਖੈ ਸਗਾਮ ਸੇਤ ਕੋ ਪੀਤ।**

ਜਿਨਾਂ ਦੀ ਮਤ ਉਲਟੀ ਹੈ ਉਹ ਹੋਵੇ ਕੁਛ ਤੇ ਸਮਝਦੇ ਹਨ ਕੁਛ, ਜਿਸਤਰਾਂ ਧਤੂਰੇ ਖਾਣ ਵਾਲੇ ਨੂੰ ਕਾਲਾ ਚਿਟਾ ਹੀ ਪੀਲਾ ਪ੍ਰਤੀਤ ਹੁੰਦਾਂ ਹੈ।

**ਸਬੁਧਿ ਅਬੁਧਿ ਕੀ ਸੇਵ ਕੋ ਯਹਿ ਸਰੂਪ ਜੀਯ**
**ਬਾਪ, ਬਲ ਪੈ ਰੋਪੈ ਕਮਲ ਜਿਉਂ ਬਧਰ ਕ-**
**ਰਨ ਜਿਉਂ ਜਾਪ ।**

ਹੈ ਪੰਡਤ ਮੂਰਖ ਦੀ ਸੇਵਾ ਕਰਨ ਨਾਲ ਕੀ ਹੁੰਦਾ ਹੈ ? ਇਹ ਨਮੂਨਾ ਸਮਝ ਲੌ ਬਲ ਤੇ ਕਮਲ ਦਾ ਬੀਜਨਾ ਤੇ ਦੂਜਾ ਬੋਲੇ ਦੇ ਅਗੇ ਜਾਪ ਕਰਨਾ।

**ਖਲ ਨਿਜ ਦੋਖ ਨ ਦੇਖਈ ਪਰ ਕੇ ਦੋਖਹਿ ਲਾਗ,**
**ਲਖੈ ਨ ਪਗ ਪਹ ਸਭ ਲਖੈ ਹੂ ਗਰ ਬਲਤੀ ਆਗ।**

ਮੂਰਖ ਆਪਣੇ ਦੋਖ ਨਹੀਂ ਵੇਖਦਾ ਹੋਰਨਾਂ ਦੇ ਮਗਰ ਪਿਆ ਰਹਿੰਦਾ ਹੈ, ਪਹਾੜ ਪਰ ਅਗ ਲਗੀ ਹੋਈ ਸਭ ਵੇਖਦੇ ਹਨ ਪੈਰਾਂ ਵਿਚ ਲਗੀ ਹੋਈ ਨਹੀਂ ਵੇਖਦੇ।

**ਕਹਾਂ ਕਰੈ ਆਗਮ ਨਿਗਮ ਜੋ ਮੂਰਖ ਸਮਝੈ ਨਾ।**
**ਦਰਪਨ ਕੋ ਦੋਖੈ ਨ ਕਛੁ ਅੰਧ ਬਦਨ ਦੇਖੈ ਨ।**

ਵੇਦ ਸ਼ਾਸ਼ਤ੍ਰ ਕੀ ਕਰਨ ਜੇ ਮੂਰਖ ਨਾ ਸਮਝਣ, ਜੇ ਅੰਨੇ ਦਾ ਮੂੰਹ ਸ਼ੀਸ਼ੇ ਵਿਚੋਂ ਨਾ ਦਿਸੇ ਤਾਂ ਸ਼ੀਸ਼ੇ ਦਾ ਕੀ ਦੋਸ਼ ਹੈ।

**ਏਕ ਬਿਗਾਰਤ ਆਪਨੋ ਔਰ ਪਰਾਯੋ ਕਾਜ,**

**ਪਿਤ ਕੋ ਅਰ ਅਪਨੋ ਕਯੋ ਇੰਦ੍ਰ ਜੀਤ ਆਕਾਜ।**

ਕਈ ਆਪਣੇ ਤੇ ਪਰਾਏ ਕੰਮ ਦੋਵੇਂ ਵਿਗਾੜਦੇ ਹਨ ਜਿਸਤਰਾਂ ਮੇਘਨਾਥ ਨੇ ਆਪਣੇ ਤੇ ਪਿਤਾ ਦੇ ਕੰਮ ਦੋਹਾਂ ਦੇ ਸਿਰ ਘਾਣੀ ਪਾਇਆ।

**ਰਹੈ ਨ ਕਬਹੂੰ ਦੋਇ ਖਲ ਏਕ ਸਦਨ ਕੇ ਮਾਂਹ,**
**ਏਕ ਮਿਆਨਿ ਮੈ ਦ੍ਵੈ ਖੜਗ ਜੈਸੇ ਮਾਂਵਹਿ ਨਾਹਿ।**

ਦੋ ਮੂਰਖ ਕਦੀ ਇਕ ਘਰ ਨਹੀਂ ਰਹ ਸਕਦੇ, ਜਿਸਤਰਾਂ ਇ-ਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਮੇਉਂਦੀਆਂ।

## ਮੇਲ ਮਿਲਾਪ।

**ਦੋਊ ਚਾਹੈ ਮਿਲਨ ਕੌਂ ਤੌਂ ਮਿਲਾਪ ਨਿਰਧਾਰ,**
**ਕਬਹੂੰ ਨਾਹਨ ਬਾਜ ਹੈ ਏਕ ਹਾਥ ਤੈ ਤਾਰ।**

ਜੇ ਦੋਹਾਂ ਦੀ ਮਰਜੀ ਹੋਵੇ ਤਾਂ ਮਿਲਾਪ ਨਿਸਚਯ ਹੁੰਦਾਹੈ ਕਦੀ ਇਕ ਹਥ ਨਾਲ ਤਾੜੀ ਨਹੀਂ ਵਜਦੀ।

## ਮੋਹ ਮਮਤਾ।

**ਮੋਹ ਮਹਾ ਤਮ ਰਹਤਿ ਹੈ ਜੌ ਲੌ ਗਜਾਨ ਨ ਹੋਤ,**
**ਕਹਾ ਘੋਰ ਤਮ ਰਹ ਸਕੈ ਭਇ ਅਦਿਤ ਉਦੋਤਿ।**

ਜਦ ਤੋੜੀ ਗਜਾਨ ਨਹੀਂ ਹੁੰਦਾ ਤਦ ਤੋੜੀ ਮੋਹ ਰੂਪੀ ਅੰਧਕਾਰੁ ਰਹਿੰਦਾ ਹੈ, ਜਦ ਸੂਰਜ ਨਿਕਲ ਆਇਆ ਫੇਰ ਹਨੇਰਾ ਕਿਥੇ ਰਹ ਸਕਦਾ ਹੈ?

**ਮੋਹ ਪ੍ਰਬਲ ਸੰਸਾਰ ਮੈ ਸਭ ਕੋ ਉਪਜੈ ਆਇ,**

**ਪਾਲੈ ਪੋਖੈ ਖਗ ਸੁਤਨ ਦੈ ਹੈ ਕਹਾ ਕਮਾਇ।**

ਸੰਸਾਰ ਵਿਚ ਮੋਹ ਪ੍ਰਬਲ ਹੈ। ਅਰ ਸਭ ਨੂੰ ਹੁੰਦਾ ਹੈ ਪੰਖੀ ਬਚਿਆਂ ਨੂ ਪਾਲਦੇ ਪੋਸਦੇ ਹਨ ਓਹ ਉਨਾਂ ਨੂੰ ਕਿਹੜੀ ਕਮਾਈ ਦੇ ਦਿੰਦੇ ਹਨ।

**ਦੇਖਤ ਹੀ ਜਗਿ ਜਾਤ ਹੈ ਤਊ ਮਮਤਾ ਸੋ ਮੇਲੁ, ਜਾਨਤਿ ਹੌ ਧਾ ਜਗਤੁ ਕੋ ਦੇਖਤ ਭੂਲੀ ਖੇਲ।**

ਦੇਖਦਿਆਂ ਦੇਖਦਿਆਂ ਜਗਤ ਚਲਿਆ ਜਾਂਦਾ ਹੈ, ਫਿਰ ਭੀ ਮੋਹ ਮਾਯਾ ਨਾਲ ਪਿਆਰ ਹੈ, ਇਸ ਜਗਤ ਨੂੰ ਮਿਥਿਆ ਜਾਨਕੇ ਮਦਾਰੀ ਦੀ ਖੇਡ ਵਾਂਙੂ ਭੁਲ ਜਾਈਦਾ ਹੈ।

## ਯਥਾ ਯੋਗ।

**ਜੋਪੈ ਜੈਸੋ ਹੋਇ ਤਿਹ ਤੈਸੋ ਮਿਲ ਹੈ ਆਇ, ਗਾਂਠੀ ਛੋਰਾ ਚੋਰ ਕੋ ਸਾਹੈ ਸ਼ਾਹ ਮਿਲਾਇ।**

ਜੈਸਾ ਕੋਈ ਹੁੰਦਾ ਹੈ ਉਸਨੂੰ ਤਿਹਾ ਹੀ ਆ ਮਿਲਦਾ ਹੈ, ਗੋਢੀ ਕਪ ਚੋਰ ਨੂੰ ਤੇ ਸ਼ਾਹ ਸ਼ਾਹ ਨੂੰ ਮਿਲ ਪੈਂਦਾ ਹੈ।

**ਬਿਨ ਬਨਾਵ ਬਾਨਕ ਬਨੈ ਤਾਹੀ ਕੋ ਕੁ ਬਖਾਨ, ਦਗਲੇ ਪਰ ਜਿਉ ਅਰਗਜਾ ਮੀਢੇ ਪਰ ਤਨੁਤਰਾਂਨ।**

ਜਿਸ ਗਲ ਦਾ ਬਣਾਓ ਨਾ ਬਣ ਸਕੇ ਉਹ ਗਲ ਕੀਤਿਆਂ ਹਾਂਸੀ ਹੋਂਦੀ ਹੈ, ਗੋਦੜੀ ਪੁਰ ਅਤਰ ਤੇ ਮੇਢੇ ਪੁਰ ਸੰਜੋਹ ਨਹੀਂ ਫਬਦਾ।

**ਬਨ ਬਨਾਇ ਉਪਜਾਇ ਰੁਚਿ ਠਾਨਤ ਮਾਨ ਨਿ ਦਾਨ, ਜਿਉ ਪੰਚਾਂਮ੍ਰਿਤ ਜੈ ਭੁਖੇ ਖਾਰ ਤਪਤ ਜਲ ਪਾਨ।**

ਜੋ ਗਲ ਬਣ ਸਕੇ ਉਸਦੇ ਕੀਤਿਆਂ ਰੁਚ ਵਧ ਜਾਂਦੀ ਹੈ,ਜਿਸਤ੍ਰਾਂ ਕੜਾਹ ਖਾਨ ਦੇਮਗਰੋਂ ਖਾਰੀ ਚੀਜ਼ ਅਥਵਾ ਤੱਤਾ ਜਲ ਅਨੁਪਾਣ ਹੈ।

**ਜਿਹ ਜੇਤੋ ਉਨਮਾਨ ਤਿਹ ਤੇਤੋ ਰਿਜਕ ਮਿਲਾ- ਇ। ਕਨ ਚੀਟੀ ਕੂਕਰਹਿ ਟੂਕ,ਮਨਭਰ ਹਾਥੀ ਖਾਇ।**

ਜਿਤਨਾ ਕਿਸੇ ਦਾ ਵਿਤ ਹੈ ਉਤਨਾ ਹੀ ਰਿਜਕ ਉਸਨੂੰ ਮਿਲਦਾ ਹੈ,ਕੀੜੀ ਨੂੰ ਕਿਣਕਾ ਕੁਤੇ ਨੂੰ ਟੁਕੜਾ ਤੇ ਹਾਥੀ ਮਣ ਭਰ ਖਾਂਦਾ ਹੈ।

**ਛੋਟੇ ਅਰਿ ਕੌ ਸਾਧਿਯੇ ਛੋਟੇ ਕਰ ਉਪਰਾਰ, ਮਰੇ ਨ ਮੂਸਾ ਸਿੰਘ ਪੈ ਮਾਰੇ ਤਾਹਿੰ ਮਜ਼ਾਰ।**

ਛੋਟੇ ਵੈਰੀ ਨੂੰ ਥੋੜੇ ਉਪਾਓ ਨਾਲ ਸਾਧਨਾ ਚਾਹੀਏ, ਚੂਹਾ ਸ਼ੇਰ ਕੋਲੋਂ ਨਹੀ ਮਰੀਂਦਾ ਉਸਨੂੰ ਬਿਲੀ ਹੀ ਮਾਰੇਗੀ।

**ਜੋਰਾਵਰ ਹੂੰ ਕੋ ਕਿਯੋ ਬਿਧ ਬਸ ਕਰਨ ਇਲਾ ਜ, ਦੀਪਤ ਤਮਹਿ ਅੰਕੁਸ ਗਜਹਿ ਜਲ ਨਿਧ ਤਰਨ ਜਹਾਜ।**

ਪ੍ਰਮਾਤ੍ਮਾ ਨੇ ਜੋਰਾਵਰਾਂ ਦੇ ਵਸ ਕਰਨ ਲਈ ਇਲਾਜ ਕਰ ਛਡਿਆ ਹੈ, ਅੰਧੇਰੇ ਲਈ ਦੀਵਾ ਹਾਥੀ ਵਾਸਤੇ ਕੁੰਡਾ ਸਮੁੰਦਰ ਪਾਰ ਲਈ ਜਹਾਜ।

**ਜਿਹ ਜੈਸੋ ਅਪਰਾਧ ਤਿਹ ਤੈਸੋ ਦੰਡ ਬਖਾਨ,**
**ਪਾਇ ਕਕਰਿਯਾ ਢੋਰਕੋ ਧਨ ਚੋਰਹਿਤਨਹਾਨਿ**

ਜਿਹਾ ਅਪਰਾਧ ਹੋਵੇ ਉਹੋ ਜਿਹਾ ਹੀ ਦੰਡ ਦੇਨਾ ਚਾਹੀਏ, ਖਖੜੀਆਂ ਦੇ ਚੋਰ ਨੂੰ ਲਤ ਮਾਰਨੀ ਤੇ ਧਨ ਚੋਰ ਨੂੰ ਤਨਦੀ ਹਾਨੀ।

**ਜਹਿ ਸਜਨ ਤਹਿ ਪ੍ਰੀਤ ਹੈ ਪ੍ਰੀਤ ਤਹਾਂਜਹਿਠੌਰ,**
**ਜਹਾਂ ਪੁਹਪ ਤਹ ਬਾਸ ਹੈ ਜਹਾ ਬਾਸ ਤਹਿ ਭੌਰ।**

ਜਿਥੇ ਸਜਨ ਰਹਿੰਦਾ ਹੈ ਓਥੇ ਪ੍ਰੀਤ ਹੁੰਦੀ ਹੈ ਜਿਥੇ ਪ੍ਰੀਤ ਹੋਵੇ ਓਥੇ ਠਕਾਨਾ ਹੋ ਜਾਂਦਾ ਹੈ, ਜਿਥ ਫੁਲ ਓਥੇ ਵਾਸ਼ਨਾ ਹੁੰਦੀ ਹੈ ਜਿਥੇ ਵਾਸ਼ਨਾਂ ਓਥੇ ਭੌਰਾ ਰਹਿੰਦਾ ਹੈ।

**ਤੈਸੋ ਜਾਨਤ ਔਰਿ ਕੋ ਜਾਨਤਿ ਜੈਸੇ ਸੋਇ, ਬੁਰੋ**
**ਬੁਰੇ ਸਭ ਕੋ ਕਹੈ ਭਲੋ ਭਲੇ ਸਭ ਕੋਇ।**

ਆਦਮੀ ਹੋਰਨਾ ਨੂੰ ਜੈਸਾ ਜਾਨਦਾ ਹੈ ਤੈਸਾ ਉਸ ਨੂੰ ਉਹ ਜਾਨਦੇ ਹਨ, ਬੁਰੇ ਨੂੰ ਬੁਰਾ ਤੇ ਭਲੇ ਨੂੰ ਭਲਾ ਸਭ ਕੋਈ ਕਹਿੰਦਾ ਹੈ।

**ਕਹਿਯੇ ਬਾਤੁ ਪ੍ਰਮਾਨ ਕੀ ਜਾਂ ਸੌਂ ਸੁਧਰੈ ਕਾਜ,**
**ਫੀਕੋ ਥੋਰੇ ਲੋਨ ਤੈਂ ਅਧਿਕੈ ਖਾਰੋ ਨਾਸ।**

ਐਸੀ ਗਲ ਅੰਦਾਜ਼ੇ ਦੀ ਕਰੀਏ ਜਿਸਤੋਂ ਕੰਮ ਸੁਧਰ ਜਾਵੇ ਥੋੜੇ ਲੂਣ ਪਾਇਆਂ ਚੀਜ ਫਿਕੀ ਤੇ ਬਹੁਤੇ ਲੂਣ ਪਾਇਆਂ, ਕੌੜੀ ਹੋ ਜਾਂਦੀ ਹੈ।

**ਯਹ ਕਹਵਤ ਜੈਸੋ ਕਰੈ ਤੈਸੋ ਪਾਵੈ ਲੋਇ,**
**ਔਰਨ ਕੋ ਆਂਧੇ ਕਰੈ ਆਂਧੀ ਕਹੀਅਤ ਸੋਇ।**

ਇਹ ਅਖਾਣ ਸਚ ਹੈ ਜਿਹਾ ਕੋਈ ਕਰਦਾ ਹੈ ਤਿਹਾ ਹੀ ਪਾਊਂਦਾ

ਹੈ, ਹਨੇਰੀ ਹੋਰਨਾਂ ਨੂੰ ਅੰਨਿਆਂ ਕਰਦੀ ਹੈ ਤੇ ਆਪ ਅੰਧੇਰੀ ਸਦਾਉਂਦੀ ਹੈ।

**ਯਥਾ ਯੋਗੁ ਸਭ ਮਿਲਤ ਹੈ ਜੋ ਬਿਧਿ ਲਿਖਯੋ ਅੰਕੂਰ। ਖਲਿ ਗੁੜ ਭੋਗੁ ਗਵਾਰਨੀ ਰਾਨੀ ਪਾ- ਨ ਕਪੂਰ।**

ਜਿਸ ਤਰਾਂ ਬਿਧਾਤਾ ਨੇ ਅਖਰ ਲਿਖੇ ਹਨ ਉਸ ਤਰਾਂ ਸਭ ਨੂੰ ਯਥਾ ਯੋਗ ਮਿਲਦਾ ਹੈ, ਜਟੀ ਖਲ ਗੁੜ ਅਰ ਰਾਣੀ ਪਾਨ ਕਪੂਰ ਖਾਂਦੀ ਹੈ।

**ਅਪਨੀ ਅਪਨੀ ਠੌਰ ਪਰ ਸੋਭਾ ਲਹਤ ਬਿਸੇਖ, ਚਰਨ ਮਹਾਵਰ ਹੀ ਭਲੋ ਨੈਨਨਿ ਅੰਜਨਰੇਖ।**

ਆਪਣੀ ਆਪਣੀ ਥਾਂ ਉਤੇ ਚੀਜਾਂ ਸੋਭਾ ਪਾਉਂਦੀਆਂ ਹਨ ਪੈਰਾਂ ਤੇ ਮਹਾਵਰ (ਮੰਹਦੀ ਦੀ ਤਰਾਂ ਰੰਗ)ਹੀ ਚੰਗਾ ਲਗਦਾ ਹੈ। ਅਖਾਂ ਵਿਚ ਸੁਰਮੇ ਦੀ ਰੇਖਾ ਹੀ ਸੁਸੋਭਦੀ ਹੈ।

**ਜਾਂਕੋ ਜਾਂਸੋ.ਉਚਿਤ ਤਿਹ ਕਹੀਐ ਸੋਇ ਬਿਚਾਰੁ, ਗੀਦਰ ਕੈਸੇ ਲਜਾਇਹੈ ਗਜ ਮੁਕਤਾ ਗਜ ਮਾਰਿ।**

ਜੋ ਗਲ ਜਿਸਦੇ ਮੁਨਾਸਬ ਹੈ ਸੋਈ ਵਿਚਾਰਕੇ ਉਸਨੂੰ ਕਰਨੀ ਚਾਹੀਏ, ਗਿਦੜ ਕਿਸਤਰਾਂ ਹਾਥੀਆਂ ਦੇ ਮੋਤੀ ਹਾਥੀਆਂ ਨੂੰ ਮਾਰਕੇ ਲਿਆਉਣ?

**ਜੋ ਸਮਝੈ ਜਿਹ ਬਾਤ ਕੋ ਸੋ ਤਿਹ ਕਹੈ ਬਿਚਾਰੁ, ਰੋਗੁ ਨ ਜਾਨੈ ਜੋਤਕੀ ਬੈਦ ਗ੍ਰਹਨ ਕੀ ਸਾਰ।**

ਜੋ ਜਿਸ ਗਲ ਨੂੰ ਸਮਝਦਾ ਹੈ ਉਹੀ ਉਸਨੂੰ ਵਿਚਾਰਕੇ ਕਹਿੰਦਾ

ਹੈ, ਜੋਤਸ਼ੀ ਨੂੰ ਰੋਗ ਦੀ ਖਬਰ ਤੇ ਵੈਦ ਨੂੰ ਗ੍ਰਹਣ ਦੀ ਕੀ ਸਾਰ ?

**ਜੋ ਲਾਇਕ ਜਾਂ ਬਾਤੁ ਕੋ ਤਾਂਸੋ ਤੈਸੀ ਹੋਇ, ਸਜ਼ਨ ਹੂ ਨ ਬੁਰੀ ਕਰੈ ਦੁਰਜਨ ਭਲੀ ਨ ਕੋਇ।**

ਜੋ ਜਿਸ ਗਲ ਦੇ ਲਾਇਕ ਹੁੰਦਾ ਹੈ ਤਿਸ ਕੋਲੋਂ ਤੈਸਾ ਹੀ ਵਰਤਾਉ ਹੁੰਦਾ ਹੈ, ਸਜਣ ਬੁਰਾਈ ਨਹੀਂ ਕਰਦੇ ਤੇ ਦੁਰਜਨ ਭਲਾਈ ਨਹੀਂ ਕਰਦੇ ।

**ਸੇਯੋ ਛੋਟੋ ਹੀ ਭਲੋ ਜਾਂ ਸੌ ਗ਼ਰਜ਼ ਸਰਾਇ, ਕੀਜੇ ਕਹਾਂ ਪਯੋਧ ਕੌ ਜਾਂਤੇ ਪਜਾਸ ਨ ਜਾਇ ।**

ਛੋਟੇ ਨੂੰ ਹੀ ਸੇਵਨਾ ਭਲਾ ਹੈ ਜਿਸਤੋਂ ਕਾਰਜ ਸਿਧ ਹੋ ਜਾਵੇ, ਸਮੁੰਦਰ ਨੂੰ ਕੀ ਕਰੀਏ ਜਿਸ ਤੋਂ ਤ੍ਰੇਹ ਨਹੀਂ ਬੁਝਦੀ ।

**ਜਥਾ ਜੋਗੁ ਕੀਨੈ ਬਿਨਾ ਨਰ ਛਬਿ ਪਾਵੈ ਨਾਹਿ, ਜੈਸੇ ਰਤਨ ਕਥੀਰ ਮੈਂ ਕਾਂਚ ਕਨਕ ਕੇ ਮਾਂਹਿ।**

ਯਥਾ ਯੋਗ ਕੀਤੇ ਬਿਨਾਂ ਆਦਮੀ ਛਬ ਨਹੀਂ ਪਾਉਂਦਾ, ਜਿਸਤਰਾਂ ਰਤਨ ਕਲੀ ਵਿਚ ਤੇ ਕਚ ਸੋਨੇ ਵਿਚ ਸੋਭਾ ਨਹੀਂ ਪਾਉਂਦਾ।

**ਉਤਮ ਕੋ ਅਪਮਾਨ ਅਰ ਜਹਾਂ ਨੀਚ ਕੋ ਮਾਨ, ਕਹਾਂ ਭਯੋ ਜੋ ਹੰਸ ਕੀ ਨਿੰਦਯਾ ਕਾਕ ਬਖਾਨ ।**

ਉਤਮ ਦਾ ਅਪਮਾਨ ਨਹੀਂ ਹੁੰਦਾ ਤੇ ਨੀਚ ਦਾ ਮਾਨ ਨਹੀਂ ਹੁੰਦਾ, ਕੀ ਹੋ ਜਾਵੇਗਾ ਜੇ ਕਾਂ ਰਲਕੇ ਹੰਸਾਂ ਦੀ ਨਿੰਦਯਾ ਕਰਨਗੇ।

**ਤਾਂ ਬਿਨੁ ਹੋਹਿ ਨ ਕਾਜ ਸਿਧਿ ਜਾਂ ਸੋਂ ਲਾਗੀ ਬਾਤ, ਗੁਰ ਬਿਨ ਹੋਇ ਨ ਚੌਬ ਬ੍ਰਿਤਿ ਦੂਲੋ**

## ਬਿਨਾ ਬਰਾਤ ।

ਜਿਸ ਕਰਕੇ ਕੋਈ ਗਲ ਬਨਨੀ ਹੋਵੇ ਬਿਨਾਂ ਉਸਦੇ ਨਹੀ ਬਣਦੀ, ਗੁਰੂ ਬਿਨਾਂ ਗਿਯਾਨ ਤੇ ਲਾੜੇ ਬਿਨਾ ਜੰਞ ਨਹੀਂ ਹੁੰਦੀ।

## ਯਥਾਰਥ ਸਤਕਾਰ ।

ਬਿਨੁ ਗੁਨ ਕੁਲ ਜਾਨੇ ਬਿਨਾ ਮਾਨ ਨ ਕਰੁ ਮਨਹਾਰ, ਠਗਤ ਫਿਰਤਿ ਠਗੁ ਜਗਤੁ ਕੋ ਭੇਖ ਭੁਗਤਿ ਕੋ ਧਾਰਿ ।

ਗੁਣ ਤੇ ਕੁਲ ਜਾਣੇ ਬਗੈਰ ਮਾਨ ਤੇ ਸਤਕਾਰ ਨਾ ਕਰ, ਭ- ਗਤ ਦਾ ਭੇਖ ਧਾਰਕੇ ਠਗ ਲੋਕ ਜਗਤ ਨੂੰ ਠਗਦੇ ਫਿਰਦੇ ਹਨ।

## ਰਾਜਾ ।

ਯੋ ਸੇਵਾ ਰਾਜਾਨ ਕੀ ਦੀਨੀ ਕਠਨ ਬਤਾਇ, ਜਿਉ ਚੁੰਬਨ ਬਯਾਲੀ ਬਦਨ ਸਿੰਘ ਮਿਲਨ ਕੇ ਭਾਇ।

ਰਾਜਿਆਂ ਦੀ ਸੇਵਾ ਕਰਨੀ ਇਉਂ ਦਸੀ ਹੈ, ਜਿਸਤਰਾਂ ਸਪਨੀ ਦਾ ਮੂੰਹ ਚੁਮਨਾ ਤੇ ਸ਼ੇਰ ਨੂੰ ਮਿਲਨਾ।

ਨ੍ਰਿਪ ਅਨੀਤ ਕੇ ਦੋਖ ਤੇ ਚੂਕੇ ਮੰਤਰ ਪ੍ਰਯੋਗ, ਕਰੈ ਕੁਪਥਤਾ ਪੁਰਖ ਕੋ ਕਸੁੰ ਨਹਿ ਉਪਜੈ ਰੋਗ।

ਰਾਜਾ ਅਨੀਤ ਦੇ ਦੋਸ ਕਰਕੇ ਚੰਗੀ ਸਲਾਹ ਭੁਲ ਜਾਂਦਾ ਹੈ, ਜੋ ਆਦਮੀ ਕੁਪਥ ਕਰੇਗਾ ਉਸ ਨੂੰ ਕਿਉਂ ਨਾਂ ਰੋਗ ਹੋਵੇਗਾ?

**ਰਾਜਾ ਕੇ ਬਲਿ ਲੋਕ ਸਬਿ ਫਿਰੈ ਘਿਰੈ ਚਹੂ ਓਰ, ਜਯੋ ਬਨ ਮੈਂ ਛੂਟੇ ਚਰੈ ਸਾਧੇ ਹਯ ਕੇ ਜੋਰੁ ।**

ਰਾਜਾ ਦੇ ਬਲ ਕਰਕੇ ਲੋਕ ਸਭਨੀ ਪਾਸੀਂ ਚਲਦੇ ਫਿਰਦੇ ਹਨ, ਜਿਸ ਤਰਾਂ ਘੋੜਿਆਂ ਦੇ ਸਾਧੇ ਹੋਏ ਬਨ ਵਿਚ ਘੋੜੇ ਛੁਟੇ ਫਿਰਦੇ ਅਰ ਚਰਦੇ ਹਨ।

**ਨ੍ਰਿਪ ਪ੍ਰਤਾਪ ਤੇ ਮੁਲਕ ਮੈ ਦੁਸ੍ਰ ਨ ਪ੍ਰਗਟੈ ਕੋਇ, ਪ੍ਰਗਟੇ ਤੇਜ ਦਿਨੇਸ਼ ਕੋ ਤਹਾਂ ਤਿਮਰ ਨਹਿ ਹੋਇ ।**

ਰਾਜਾ ਦੇ ਪ੍ਰਤਾਪ ਕਰਕੇ ਮੁਲਕ ਵਿਚ ਦੁਸ਼ਟ ਪ੍ਰਗਟ ਨਹੀਂ ਹੁੰਦਾ, ਜਿਥੇ ਸੂਰਜ ਦਾ ਤੇਜ ਹੋਵੇ ਉਥੇ ਹਨੇਰਾ ਨਹੀਂ ਹੁੰਦਾ ।

## ਲਗਨ ।

**ਜੋ ਜਿਹ ਭਾਵੈ ਸੋ ਭਲੋ ਗੁਨ ਕੋ ਕਛੁ ਨ ਬਿਚਾਰੁ, ਤਜ ਗਜ ਮੁਕਤਾ ਭੀਲਨੀ ਪਹਿਰਿਤ ਗੁੰਜਾ-ਹਾਰ ।**

ਜੋ ਜਿਸਨੂੰ ਭਾਵੇ ਉਹੀ ਚੰਗਾ ਹੈ ਕਝ ਗੁਣ ਦਾ ਵਿਚਾਰ ਨਹੀਂ, ਭੀਲਣੀ ਹਾਥੀ ਦੇ ਮੋਤੀਆਂ ਨੂੰ ਛਡ ਕੇ ਰਤੀਆਂ ਦਾ ਹਾਰ ਪੈਹਨਦੀ ਹੈ।

**ਜਾ ਸੋ ਜਾਂਕੋ ਮਨੁ ਲਗਯੋ ਸੋਤਿਹ ਆਵੈ ਦਾਯ, ਖਾਲ ਭਸਮ ਬਿਖ ਮੁੰਡ ਯੁਤ ਸ਼ਿਵ ਤਊ ਸ਼ਿਵਾ ਸੁਹਾਯ।**

ਜਿਸ ਨਾਲ ਜਿਸਦਾ ਮਨ ਲਗਿਆ ਹੈ ਸੋਈ ਉਸਨੂੰ ਪ੍ਰਿਯ ਲਗਦਾ ਹੈ, ਦੇਖੋ ਪਾਰਬਤੀ ਨੂੰ ਸ਼ਿਵ ਜੀ ਪਿਯਾਰਾ ਹੈ ਭਾਵੇਂ ਉਸ ਨੇ ਖਾਲਾਂ ਪੈਹਰੀਆਂ ਹੋਈਆਂ ਹਨ, ਭਸਮ ਲਾਈ ਹੋਈ ਹੈ, ਬਿਖ ਪਾਨ ਕਰਦਾ ਹੈ, ਤੇ ਮੁੰਡੀਆਂ ਦੀ ਮਾਲਾ ਗਲ ਵਿਚ ਪਾਈਹੋਈਹੈ।

**ਜੋ ਚੇਤਨ ਤੇ ਕਯੋ ਤਜੈ, ਜਾਕੋ ਜਾਂਸੋ ਮੋਹੁ, ਚੁੰਬਕ ਕੇ ਪਾਛੇ ਲਗਯੋ ਫਿਰਤ ਅਚੇਤਨ ਲੋਹ।**

ਜਿਸ ਨਾਲ ਜਿਸ ਦੀ ਪ੍ਰੀਤ ਹੈ ਉਹ ਚੇਤਨ ਹੋਕੇ ਕਿਉਂ ਛਡਦਾ ਹੈ, ਜਦ ਕਿ ਜੜ ਪਦਾਰਥ ਲੋਹਾ ਚੰਬਕ ਦੇ ਪਿਛੇ ਲਗਿਆ ਫਿਰਦਾ ਹੈ।

## ਲਛਨ।

**ਕੁਲ ਸਪੂਤ੍ਰ ਜਾਨਯੋ ਪਰੈ ਲਖ ਲਛਨ ਸੁਭ ਗਾਤ, ਹੋਨਹਾਰ ਬ੍ਰਿਰਵਾਨ ਕੇ ਹੋਤ ਚੀਕਨੇਪਾਤ।**

ਚੰਗੇ ਲਛਣ ਵੇਖ ਕੇ ਕੁਲ ਵਿਚੋਂ ਸਪੁਤ੍ਰ ਮਲੂਮ ਹੋ ਜਾਂਦਾਹੈ, ਹੋਣ ਹਾਰ ਬ੍ਰਿਛ ਦੇ ਪਤ੍ਰ ਚਿਕਣੇ ਹੁੰਦੇ ਹਨ।

**ਲਖਿਯਤ ਜਨਨੀ ਉਦਰੁ ਮੈਂ ਦੇਖਿ ਕਹੈ ਸਭ ਕੋਇ, ਦੋਹ ਦੁਹਾਈ ਕਹ ਦੇਤ ਹੈਂ ਜੈਸੇ ਸੰਤਤ ਹੋਇ।**

ਮਾਤਾ ਦੇ ਉਦਰ ਵਿਚ ਹੀ ਚਿਹਨ ਚਕ੍ਰ ਚੰਗੇ ਬੁਰੇ ਬਾਲਕ ਦੇ ਜਿਸਮ ਵਿਚ ਹੁੰਦੇ ਹਨ, ਕਯਾਫ਼ਾ ਵਾਲੇ ਕਹਿ ਸਕਦੇ ਹਨ ਸੰਤਾਨ ਕਿਹੋ ਜਿਹੀ ਹੋਵੇਗੀ।

**ਨਵਤਿਨ ਜਨਨੀ ਉਦਰੁ ਮੈ ਕੁਲ ਕੋ ਲਿਤ ਸੁਭਾਇ, ਉਛਲਤ ਸਿੰਘਨਿ ਕੁਖ ਮੈਂ ਗਰਜ ਘਨਨ ਸੁਨ ਪਾਇ।**

ਮਾਤਾ ਦੇ ਉਦਰ ਵਿਚ ਹੀ ਬਾਲਕ ਕੁਲ ਦਾ ਸੁਭਾਉ ਅੰਗੀਕਾਰ ਕਰਦਾ ਹੈ, ਬਦਲ ਦੀ ਗਰਜ ਸੁਣ ਕੇ ਸ਼ੇਰਨੀ ਦਾ ਬੱਚਾ ਮਾਂ ਦੀ ਕੁਖ ਵਿਚ ਹੀ ਗਰਜਦਾ ਹੈ।

## ਲੜਾਈ—ਵਾਦ।

**ਕੈ ਸਮ ਸੋ ਕੈ ਅਧਕ ਸੋ ਲਰਿਯੇ ਕਰਿਯੇ ਵਾਦ, ਹਾਰੇ ਜੀਤੇ ਹੋਤ ਹੈ ਦੋਨੋ ਬਾਤ ਸੁਵਾਦ।**

ਇਕੋ ਜਿਹੇ ਨਾਲ ਯਾ ਵਡੇ ਨਾਲ ਲੜੀਏ ਅਥਵਾ ਵਾਦ ਕਰੀਏ, ਤਾਂ ਹਾਰਿਆਂ ਜਿਤਿਆਂ ਦੋਹਾਂ ਗਲਾਂ ਦਾ ਸੁਵਾਦ ਆਉਂਦਾ ਹੈ।

## ਲਾਭ।

**ਸੁਨਿਯੇ ਸਭ ਹੀ ਕੀ ਕਹੀ ਕਰਯੇ ਸੁਹਿਤ ਬੀਚਾਰ, ਸਰਬ ਲੋਕ ਰਾਜੀ ਰਹੈ ਕਰਨੀ ਹੈ ਉਪਚਾਰੁ।**

ਸਭ ਦੀ ਗਲ ਸੁਣ ਲਈਏ ਪਰ ਆਪਣਾ ਲਾਭ ਵਿਚਾਰ ਕੇ ਕੰਮ ਕਰਨਾ ਚਾਹੀਏ, ਐਸਾ ਉਪਾਉ ਕਰੀਏ ਜੋ ਸਭ ਲੋਕ

ਗਜੀ ਰਹਣ।

**ਪ੍ਰਾਪਤ ਕੇ ਦਿਨ ਹੋਤਿ ਹੈ ਪ੍ਰਾਪਤ ਬਾਰਿ ਬਾਰ,**
**ਲਾਭ ਹੋਤ ਬਯਾਪਾਰ ਮੈਂ ਆਨ ਮੰਤ੍ਰ ਅਧਿਕਾਰ,**

ਜਦ ਲਾਭ ਦੇ ਦਿਨ ਆਉਂਦੇ ਹਨ ਤਾਂ ਬਰੇਬਾਰ ਲਾਭ ਹੁੰਦਾ ਹੈ, ਬਯੋਪਾਰ ਵਿਚ ਨਫਾ ਹੋ ਜਦਾ ਹੈ ਹੋਰ ਸਲਾਹ ਭੀ ਅਛੀ ਮਿਲਦੀ ਹੈ।

**ਅਪ੍ਰਾਪਤ ਕੇ ਦਿਨਨ ਮੇ ਖਰਚ ਹੋਤ ਅਬਿਚਾਰ,**
**ਘਰ ਆਵਤੁ ਹੈ ਪਾਹੁਨੋ ਬਿਨ ਜਨ ਲਾਭ ਲਿਵਾਰ।**

ਜਦ ਲਾਭ ਦਾਯਕ ਦਿਨ ਨਹੀਂ ਹੁੰਦੇ, ਬਿਨਾ ਬਿਚਾਰ ਖਰਚ ਹੁੰਦਾ ਜਾਂਦਾ ਹੈ, ਅਰ ਐਸਾ ਗਜੀ ਪਰਾਹੁਨਾ ਆ ਜਾਂਦਾ ਹੈ ਜਿਸਤੋਂ ਕੋਈ ਲਾਭ ਨਹੀਂ ਹੁੰਦਾ।

## ਲਾਲਚ।

**ਅਪਨੇ ਲਾਲਚ ਕੇ ਲਿਯੈ ਦੁਖਹੂ ਆਵੇ ਦਾਇ,**
**ਕਾਨ ਵਧਾਏ ਖਾਇ ਗੁਰ ਪਹਿਰੈਂ ਬੀਰ ਬਿਧਾਇ।**

ਬਾਜੇ ਵੇਲੇ ਲਾਲਚ ਕਰਕੇ ਦੁਖ ਭੀ ਸਹਾਰਿਆ ਜਾਂਦਾ ਹੈ, ਇਯਾਨੇ ਗੁੜ ਖਾਕੇ ਕੰਨ ਵਿਨਾਉਂਦੇ ਤੇ ਪਿਛੋਂ ਬੀਰਬਲੀਆਂ ਪਾਉਂਦੇ ਹਨ।

**ਲਾਲਚ ਹੂ ਐਸੋ ਭਲੋ ਜਾਂ ਸੋ ਪੂਰੈ ਆਸ, ਜੈਸੇ ਚਾਟੇ ਓਸ ਕਨ ਪਿਆਸੇ ਮਿਟਤ ਨ ਪਿਆਸ।**

ਲਾਲਚ ਭੀ ਉਹੀ ਚੰਗਾ ਹੈ ਜਿਸ ਤੋਂ ਆਸਾ ਪੂਰੀ ਹੋਵੇ, ਤ੍ਰੇਲ ਦੇ ਕਿਨਕੇ ਚਟਿਆਂ ਪਿਆਸਿਆਂ ਦੀ ਪਿਆਸ ਨਹੀਂ ਮਿਟਦੀ।

## ਵਰਤਾਉ।

**ਆਪੁ ਬੁਰੇ ਜਗੁ ਹੈ ਬੁਰੋ ਆਪੁ ਭਲੋ ਭਲ ਜਾਨਿ,**
**ਤਜਤ ਬਹੇਰਾ ਛਾਹ ਸਬ ਗਹਤ ਆਂਬ ਕੀ ਆਂਨ।**

ਆਪ ਬੁਰੇ ਜਗਤ ਬੁਰਾ ਆਪ ਭਲੇ ਜਗਤ ਭਲਾ, ਸਭ ਕੋਈ ਬਹੇੜੇ ਦੀ ਛਾਂ ਛਡਦਾ ਤੇ ਅੰਬ ਦੀ ਛਾਂ ਫੜਦਾ ਹੈ।

**ਕਾਂਮ ਪਰੇ ਹੀ ਜਾਨਿਯੇ ਜੋ ਨਰੁ ਜੈਸੋ ਹੋਇ,**
**ਬਿਨੁ ਤਾਏ ਖੋਟੋ ਖਰੋ ਗਹਨੋ ਲਖੈ ਨ ਕੋਇ।**

ਕੰਮ ਪਿਆਂ ਹੀ ਆਦਮੀ ਦਾ ਹਾਲ ਮਲੂਮ ਹੁੰਦਾ ਹੈ, ਤਾਏ ਬਗੈਰ ਖੋਟੇ ਖਰੇ ਗਹਣੇ ਨਹੀਂ ਪਰਖੇ ਜਾਂਦੇ।

**ਜੋ ਜੈਸੇ ਤਿਹ ਤੈਸੀਏ ਕਰਿਯੇ ਰੀਤਿ ਪ੍ਰਕਾਸ,**
**ਕਾਠ ਕਠਿਨ ਭੇਦੈ ਭ੍ਰਮਰ ਮੁੰਦ ਅਰੁਬਿੰਦ ਨਿਵਾਸ।**

ਜਿਸਤਰਾਂ ਦਾ ਕੋਈ ਹੋਵੇ ਉਸ ਨਾਲ ਉਸਤਰਾਂ ਦਾ ਵਰਤਾਉ ਕਰੋ ਕਾਠ ਕਠੋਰ ਨੂੰ ਭੌਰਾ ਛੇਦਦਾ ਹੈ ਕੋਮਲ ਕਮਲ ਵਿਚ ਆਪ ਮੀਟਿਆ ਜਾਂਦਾ ਹੈ।

## ਵਾਦੀ।

**ਜਾਂਹਿ ਪਰਯੋ ਜੈਸੋ ਬਜਸਨ ਤਾਂ ਬਿਨ ਰਹਤ ਨ ਸੋਇ, ਸੁਰਾ ਸੁਰਾਪੀ ਨਾਂ ਤਜੈ ਜਦਪਿ ਬਿਕਲ ਗਤਿ ਹੋਇ।**

ਜਿਸਨੂੰ ਜੈਸੀ ਵਾਦੀ ਪਈ ਹੈ ਉਹ ਉਸਦੇ ਬਿਨਾਂ ਨਹੀ ਰਹਿੰਦੀ, ਸ਼ਰਾਬੀ ਸ਼ਰਾਬ ਨੂੰ ਨਹੀਂ ਛਡਦਾ ਭਾਵੇਂ ਬੇਹੋਸ਼ ਹੋ ਜਾਵੇ ।

**ਕੈਸੇ ਹੂੰ ਛੂਟੈ ਨਹੀਂ ਜਾਂਮੈ ਪਰੀ ਕੁਬਾਨ, ਕਾਕ ਨ ਕੋਕਲ ਜਜੋਂ ਲਵੈ ਜੌ ਬਿਧਿ ਸਿਖਵੇ ਆਨਿ।**

ਜਿਸ ਵਿਚ ਖੋਟੀ ਵਾਦੀ ਪਈ ਹੈ, ਓਹ ਨਹੀਂ ਛੁਟਦੀ, ਕਾਂ ਕੋਕਲ ਦੀ ਤਰਾਂ ਨਹੀਂ ਬੋਲਦਾ ਭਾਵੇਂ ਬ੍ਰਹਮਾ ਬੀ ਸਿਖਾਵੇ ।

## ਵਿਸਾਹ—ਵਿਸਾਹ ਘਾਤ।

**ਠੀਕ ਕੀਏ ਬਿਨ ਔਰੁ ਕੀ ਬਾਤ ਸਾਚ ਮਤਿ ਥਾਪ, ਹੋਤ ਅੰਧੇਰੀ ਰੈਨਿ ਮੈ ਪਰੀ ਜੇਵਰੀ ਸਾਂਪ।**

ਹੋਰ ਦੀ ਗਲ ਨੂੰ ਠੀਕ ਕੀਤੇ ਬਿਨਾ ਸਚ ਨਾ ਮੰਨ ਲੌ, ਹਨੇਰੀ ਰਾਤ ਵਿਚ ਜੇਵੜੀ ਪਈ ਹੋਈ ਬੀ ਸਪ ਪ੍ਰਤੀਤ ਹੁੰਦੀ ਹੈ ।

**ਪਿਸਨ ਛਲਯੋ ਨਰ ਸੁਜਨ ਸੌ ਕਰਤ ਵਿਸਾਸ ਨ ਚੂਕ, ਜੈਸੇ ਡਾਢਜੋ ਦੂਧ ਕੋ ਪਿਯਤ ਛਾਛ ਹੂ ਫੂਕ।**

ਛਲੀਏ ਤੋਂ ਛਲਿਆ ਹੋਇਆ ਪੁਰਸ਼ ਭਲੇ ਆਦਮੀ ਪਰ ਬੀ ਭੁਲਕੇ ਵਿਸਾਹ ਨਹੀਂ ਕਰਦਾ, ਜਿਸਤ੍ਰਾਂ ਦੁਧ ਦਾ ਜਲਿਆ ਹੋਇਆ ਛਾਹ ਨੂੰ ਫੂਕਾਂ ਮਾਰਕੇ ਪੀਂਦਾ ਹੈ ।

**ਜਾਂ ਸੋ ਰਖਯਾ ਹੋਤੁ ਹੈ ਹ੍ਵੈ ਤਾਂਹੀ ਸੌ ਘਾਤ । ਕਹਾਂ ਕਰੇਕੋ ਜਤਨੁ ਜੋ ਬਾਰ ਕਕਰੀਆ ਖਾਤ ।**

ਜੇ ਰਖਯਾ ਕਰਨ ਵਾਲਾ ਹੀ ਘਾਤ ਕਰਨ ਲਗ ਜਾਵੇ ਤਾਂ ਕੀ

ਯਤਨ ਹੋ ਸਕਦਾ ਹੈ, ਜੇ ਵਾੜ ਹੀ ਖਖੜੀਆਂ ਨੂੰ ਖਾਣ ਲਗ ਜਾਵੇ ਤਾਂ ਕੀ ਉਪਾਉ ਹੋ ਸਕਦਾ ਹੈ?

## ਵਿਗਾੜ।

**ਬਿਗਰਨਹਾਰੀ ਬਾਤ ਕੋ ਕਹੋ ਸੁਧਾਰੈ ਕੌਨ, ਡਾਰੈ ਪਯ ਔਟਾਇਕੈ ਮਿਸਰੀ ਭੋਰੇ ਲੋਨ।**

ਦਸੋ ਵਿਗੜਨ ਵਾਲੀ ਗਲ ਨੂੰ ਕੌਣ ਸਵਾਰੇ, ਜਿਸਤਰਾਂ ਦੁਧ ਉਬਲਦੇ ਵਿਚ ਮਿਸਰੀ ਦੇ ਭੁਲੇਖੇ ਕੋਈ ਲੂਣ ਪਾ ਲਵੇ ਤਾਂ ਕੀ ਹੋ ਸਕਦਾ ਹੈ?

**ਸੁਧਰੀ ਬਿਗਰੈ ਬੇਗ ਦੈ ਬਿਗਰੀ ਫਿਰਿ ਸੁਧਰੈ ਨ, ਦੂਧਿ ਫਟੈ ਕਾਂਜੀ ਪਰੈ ਸੋ ਫਿਰਿ ਦੂਧ ਬਨੈਨ।**

ਸੁਧਰੀ ਹੋਈ ਚੀਜ ਛੇਤੀ ਵਿਗੜ ਜਾਂਦੀ ਹੈ, ਤੇ ਵਿਗੜੀ ਹੋਈ ਫਿਰ ਨਹੀਂ ਸੌਰਦੀ, ਕਾਂਜੀ ਪਿਆਂ ਦੁਧ ਫਿਟ ਜਾਂਦਾ ਹੈ ਫਿਰ ਦੁਧ ਨਹੀਂ ਬਨਦਾ।

## ਵਿਚਾਰ।

**ਜਿਹ ਦਿਸ ਭਯ ਤਿਹ ਦਿਸ ਕਬਹੁ ਨਹਿ ਜਯੇ ਕਰਿ ਚੋਜ, ਗਜ ਤਿਹ ਮਗ ਪਗ ਨਾ ਧਰੈ ਜਹਾਂ ਸਿੰਘ ਕੋ ਖੋਜ।**

ਜਿਸ ਪਾਸੇ ਡਰ ਹੋਵੇ ਉਸ ਪਾਸੇ ਚੋਜ ਕਰਕੇ ਕਦੀ ਨਾ ਜਾ-ਈਏ, ਜਿਥੇ ਸ਼ੇਰ ਦਾ ਖੋਜ ਹੋਵੇ ਹਾਥੀ ਉਸ ਪਾਸੇ ਪੈਰ ਨਹੀਂ

ਧਰਦੇ।

**ਜਨਮਤ ਹੀ ਪਾਵਤ ਨਹੀਂ ਭਲੀ ਬੁਰੀ ਕੋਊ ਬਾਤੁ, ਬੂਝਤ ੨ ਪਾਇਯੈ ਤਿਉਂ ਤਿਉਂ ਸਮਝੈ ਜਾਤ।**

ਜਮਦਿਆਂ ਹੀ ਕਿਸੇ ਨੂੰ ਭਲੀ ਬੁਰੀ ਗਲ ਦਾ ਵਿਚਾਰ ਨਹੀ ਹੁੰਦਾ ਜਿਉਂ ਜਿਉਂ ਪੁਛਦੇ ਰਹੀਏ ਤਿਉਂ ਤਿਉਂ ਸਮਝ ਆਉਂਦੀ ਹੈ।

**ਕਰਿਯੈ ਸਮਝ ਨ ਕੀਜੀਯੈ ਬਿਨ ਬਿਚਾਰੁ ਬਿਵਹਾਰ, ਆਇ ਰਹਤ ਜਾਨਤ ਨਹੀਂ ਸਿਰਿ ਕੋ ਪਾਇਨਿ ਭਾਰ ।**

ਸਮਝ ਕਰਨੀ ਚਾਹੀਏ ਵਿਚਾਰ ਬਿਨਾਂ ਵਿਹਾਰ ਨਹੀ ਕਰਨਾ ਚਾਹੀਏ, ਕੀ ਤੁਸੀ ਨਹੀਂ ਜਾਣਦੇ ਕਿ ਸਿਰ ਦਾ ਭਾਰ ਪੈਰਾਂ ਤੇ ਹੀ ਆ ਰਹਿੰਦਾ ਹੈ।

**ਅਪਨੀ ਪਹੁੰਚ ਵਿਚਾਰਿ ਕੈ ਕਰਤਬ ਕਰਿਯੈ ਦੌਰਿ, ਤੇਤੇ ਪਾਵ ਪਸਾਰਿਯੈ ਜੇਤੀ ਲਾਂਬੀ ਠੌਰਿ।**

ਆਪਣੀ ਪਹੁੰਚ ਵਿਚਾਰਕੇ ਦੌੜ ਕੇ ਕੰਮ ਕਰਨਾ ਚਾਹੀਏ, ਜਿਤਨੀ ਲੰਮੀ ਥਾਂ ਹੋਵੇ ਉਨਾਂ ਹੀ ਪੈਰ ਪਸਾਰਨਾ ਚਾਹੀਏ।

**ਕੋ ਬਿਨੁ ਦੇਖੇ ਬਿਨੁ ਸੁਨੈ ਕੈਸੇ ਕਹੈ ਬਿਚਾਰ, ਕੂਪ ਭੇਕ ਜਾਨੈ ਕਹਾਂ ਸਾਗਰ ਕੋ ਬਿਸਤਾਰੁ।**

ਕੌਣ ਬਿਨਾ ਦੇਖੇ ਅਰ ਬਿਨਾਂ ਸੁਣੇ ਵਿਚਾਰ ਕਰ ਸਕਦਾ ਹੈ, ਖੂਹ ਦੇ ਡਡੂ ਨੂੰ ਸਾਗਰ ਦਾ ਵਿਸਤਾਰ ਕਿਸ ਤਰਾਂ ਮਲੂਮ ਹੋ ਸਕਦਾ ਹੈ।

**ਚਤੁਰ ਕੂਰ ਇਕ ਸੇ ਗਨੇ ਜਾਂਕੇ ਨਾਹਿ ਬਿਬੇਕ, ਜੈਸੇ ਅਬੁਧਿ ਗਵਾਰ ਕੇ ਪਾਂਚ ਕਾਚ ਹੈ ਏਕ।**

ਜਿਨ੍ਹਾਂ ਵਿਚ ਵਿਚਾਰ ਨਹੀਂ ਉਹ ਚਤੁ ਤੇ ਮੂਰਖ ਨੂੰ ਇਕੋ ਜਿਹਾ ਸਮਝਦੇ ਹਨ, ਜਿਸ ਤਰਾਂ ਗਵਾਰ ਦੇਅਗੇ ਹੀਰਾ ਤੇ ਕਚ ਇਕੋ ਜਿਹੇ ਹਨ।

**ਫਲੁ ਬਿਚਾਰੁ ਕਾਰਜ ਕਰੋ ਨਾਂ ਕਰ ਬਿਅਰਥ ਅਮੇਲ, ਤਿਲ ਜਜੋਂ ਬਾਰੂ ਪੀਲੀਯੇ ਨਾਹਿਨ ਨਿਕਸੈ ਤੇਲ।**

ਫਲ ਵਿਚਾਰ ਕੇ ਕੰਮ ਕਰੋ ਬਿਅਰਥ ਕੰਮ ਨਾ ਕਰੋ, ਤਿਲ ਤਰਾਂ ਨਪੀੜਿਆਂ ਰੇਤ ਵਿਚੋਂ ਤੇਲ ਨਹੀ ਨਿਕਲਦਾ।

**ਪੀਛੈ ਕਾਰਜਿ ਕੀਜੀਯੈ ਪਹਿਲੇ ਪਹੁੰਚ ਬਿਚਾਰਿ, ਕੈਸੇ ਪਾਵਤੁ ਊਚ ਫਲੁ ਬਾਵਨ ਬਾਹ ਪਸਾਰ।**

ਪਹਿਲੇ ਆਪਣੀ ਪਹੁੰਚ ਵਿਚਾਰੋ ਪਿਛੋਂ ਕੰਮ ਕਰੋ, ਮਧਰਾ ਬਾਂਹ ਪਸਾਰਿਆਂ ਬੀ ਉਚਾ ਫਲ ਨਹੀਂ ਤੋੜ ਸਕਦਾ।

## ਵਿੱਦਿਆ।

**ਪੰਡਿਤੁ ਜਿਨ ਬਿਦਿਆ ਤਜਹੁ ਮੂਰਖ ਧਨੁ ਅਵਿਰੇਖ, ਕੁਲਜਾ ਸੀਲ ਨ ਪਰਹਰੈ ਕੁਲਟਾ ਭੂਖਨ ਦੇਖ।**

ਪੰਡਿਤ ਮੂਰਖ ਦਾ ਧਨ ਵੇਖਕੇ ਕਦੀ ਵਿਦਜਾ ਨਹੀਂ ਛਡਦੇ, ਜਿਸ ਤਰਾਂ ਕੁਲ ਵੰਤੀ ਇਸਤ੍ਰੀ ਛਿਨਾਰ ਦੇ ਗਹਣੇ ਵੇਖ ਕੇ ਸੀਲ ਸੁਭਾਉ ਨਹੀਂ ਛਡਦੀ।

**ਬੁਧਿ ਬਿਨਾਂ ਬਿਦਜਾ ਕਹੋ ਕਹਾਂ ਸਿਖਾਵੈ ਕੋਇ,**

**ਪ੍ਰਥਮੈ ਗਾਉ ਸੁ ਨਾਉ ਨਹ ਸੀਵ ਕਹਾਂ ਤੇ ਹੋਇ।**

ਦਸੋ ਬਿਨਾ ਬੁਧ ਦੇ ਵਿਦਯਾ ਕੌਨ ਸਿਖਾਵੇ, ਪਹਿਲੇ ਪਿੰਡ ਦਾ ਹੀ ਨਾਉਂ ਨਹੀਂ ਤਾਂ ਬੰਨਾ ਕਿਥੋਂ ਹੋ ਜਾਏ।

**ਬਿਦਯਾ ਯਾਦ ਕੀਏ ਬਿਨਾਂ ਬਿਸਰਤਿ ਹੈ ਉਨਿਮਾਨ, ਬਿਗਰ ਜਾਤ ਬਿਨੁ ਖਬਰੁ ਤੈ ਤੰਬੋਲੀ ਕੋ ਪਾਨ ।**

ਵਿਦਯਾ ਯਾਦ ਕੀਤੇ ਬਿਨਾਂ ਠੀਕ ਭੁਲ ਜਾਂਦੀ ਹੈ, ਜਿਸ ਤਰ੍ਹਾਂ ਖਬਰ ਲਏ ਬਗੈਰ ਤੰਬੋਲੀ ਦੇ ਪਾਨ ਬਿਗੜ ਜਾਂਦੇ ਹਨ।

**ਬਿਦਯਾ ਗੁਰੁ ਕੀ ਭਕਤਿ ਸੌ ਕੈ ਕੀਨੇ ਅਭਿਯਾਸ, ਭੀਲ ਦ੍ਰੋਣ ਕੇ ਬਿਨੁ ਕਹੈ ਸੀਖਯੋ ਬਾਨੁ ਬਿਲਾਸ।**

ਵਿਦਯਾ ਯਾਤਾਂ ਗੁਰੂ ਦੀ ਸੇਵਾ ਕੀਤਿਆਂ ਯਾ ਅਭਿਯਾਸ ਨਾਲ ਆਉਂਦੀ ਹੈ, ਭੀਲ ਬਿਨਾਂ ਦਰੋਣ ਦੇ ਸਿਖਾਏ ਦੇਖ ਦੇਖ ਕੇ ਹੀ ਬਾਨ ਚਲਾਉਨਾ ਸਿਖ ਗਿਆ।

**ਉਤਮ ਬਿਦਯਾ ਲੀਜਿਯੈ ਜਦਪ ਨੀਚ ਪੈ ਹੋਇ, ਪਰਯੋ ਅਪਾਵਨ ਠੌਰ ਮੈ ਕੰਚਨ ਤਜਤ ਨ ਕੋਇ।**

ਉਤਮ ਵਿਦਯਾ ਲੈਣੀ ਚਾਹੀਏ ਭਾਵੇਂ ਨੀਚ ਕੋਲ ਹੋਵੇ, ਸੋਨਾ ਅਪਵਿਤ੍ਰ ਥਾਉਂ ਪਿਆ ਹੋਵੇ ਉਸ ਨੂੰ ਕੋਈ ਨਹੀਂ ਛਡਦਾ।

**ਬਿਦਯਾ ਬਿਨੁ ਨ ਬਿਰਾਜਹੀ ਜਦਪਿ ਸਰੂਪ ਕੁ-ਲੀਨ, ਜਿਉ ਸੋਭਾ ਪਾਵੈ ਨਹੀ ਕੇਸੂ ਬਾਸ ਬਹੀਨ।**

ਭਾਵੇਂ ਸੁੰਦਰ ਅਰ ਚੰਗੀ ਕੁਲ ਦਾ ਹੋਵੇ ਤਦ ਬੀ ਬਿਨਾਂ ਵਿਦਿਆ

ਦੇ ਕੋਈ ਸੋਭਾ ਨਹੀਂ ਪਾਉਂਦਾ, ਜਿਸ ਤਰਾਂ ਕੇਸੂ ਫੁਲ ਬਿਨਾਂ ਵਾਸ਼ਨਾ ਨਹੀਂ ਸੁਸ਼ੋਭਦਾ।

**ਸਰਸ੍ਵਤਿ ਕੇ ਭੰਡਾਰ ਕੀ ਬਡੀ ਅਪੂਰਬ ਬਾਤ, ਜਯੋਂ੨ ਖਰਚੇ ਤਿਯੋਂ ਵਧੇ ਬਿਨ ਖਰਚੇ ਘਟ ਜਾਤ।**

ਵਿਦਿਆ ਦੇ ਭੰਡਾਰ ਦੀ ਵਡੀ ਅਸਚਰਜ ਗਲ ਹੈ, ਜਿਉਂ ਜਿਉਂ ਖਰਚ ਹੋਵੇ ਤਿਉਂ ਤਿਉਂ ਵਧਦਾ ਹੈ, ਤੇ ਖਰਚ ਬਿਨਾਂ ਘਟਜਾਂਦਾ ਹੈ।

**ਵਿਦਯਾ ਮਿਲੈ ਅਭਯਾਸ ਤੈ ਸਜਨ ਸੁਭਾਵ ਮਿਲੈ ਨ, ਸ੍ਰੋਤਿ ਬਿਪਲ ਕਾਨਨ ਕਰੈ ਬਿਪਲ ਨ ਹ੍ਵੈ ਹੈ ਨੈਨ।**

ਵਿਦਯਾ ਅਭਿਆਸ ਨਾਲ ਵਧ ਜਾਂਦੀ ਹੈ ਚੰਗਾ ਸੁਭਾਉ ਨਹੀਂ ਮਿਲਦਾ, ਜਿਸ ਤਰਾਂ ਕੰਨ ਦਾ ਛੇਕ ਵਧ ਜਾਂਦਾ ਹੈ ਅਖਾਂ ਨਹੀਂ ਵਧਦੀਆਂ।

**ਬਿਦਿਯਾ ਲਖਮੀ ਪੁਰਖ ਪੈ ਹੋਤ ਨਹੀਂ ਇਕ ਠਾਇ, ਨਾਹਿਨ ਸੁਖ ਦੁਖ ਸੌਤ ਕੌ ਪਿਯ ਕੈ ਏਕੈ ਜਾਇ।**

ਵਿਦਯਾ ਤੇ ਲਖਮੀ ਆਦਮੀ ਕੋਲ ਇਕਠੀਆਂ ਨਹੀਂ ਹੁੰਦੀਆਂ, ਜਿਸ ਤਰਾਂ ਸੋਕਣਾਂ ਦੇ ਸੁਖ ਦੁਖ ਇਕੱਠੇ ਨਹੀਂ ਹੁੰਦੇ ਕਿਉਂ ਜੋ ਪਤੀ ਕੋਲ ਇਕੋ ਨੇ ਜਾਣਾ ਹੈ।

॥ ਇਤਿ ।

-:o:-